ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਵੱਡ ਪ੍ਰਤਾਪੀ ਸਤਿਗੁਰੂ

## (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ)

(ਜੀਵਨੀ)



ਸੂਬਾ ਸੁਰਿੰਦਰ ਕੌਰ ਖਰਲ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

## ਲੇਖਿਕਾ ਦਾ ਸਾਹਿਤਕ ਸਫ਼ਰ

| | | |
|---|---|---|
| 1) | ਤ੍ਰਿਸ਼ਨਾ (ਕਹਾਣੀਆਂ) | 1987 |
| 2) | ਰੂਹ ਪੰਜਾਬ ਦੀ (ਜੀਵਨੀ ਮਹਾਰਾਣੀ ਜ਼ਿੰਦ ਕੌਰ) | 1990 |
| 3) | ਮਹਾਂਬਲੀ ਰਣਜੀਤ ਸਿੰਘ (ਜੀਵਨੀ ਮਹਾਰਾਜਾ ਰਣਜੀਤ ਸਿੰਘ) | 1991 |
| 4) | ਵੱਡ-ਪ੍ਰਤਾਪੀ ਸਤਿਗੁਰੂ (ਜੀਵਨੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ) | 1991 |
| 5) | ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਾਗ਼ਬਾਨੀ ਪ੍ਰਤੀ ਦੇਣ (ਖੋਜ ਪੱਤਰ) | 1995 |
| 6) | ਬਰਮਾ ਦੀ ਯਾਤਰਾ, ਅਫ਼ਰੀਕਾ ਦੀ ਯਾਤਰਾ | 1996 |
| 7) | ਬਖ਼ਸ਼ਿਸ਼ (ਕਵਿਤਾਵਾਂ) | 1996 |
| 8) | ਪ੍ਰਕਾਸ਼-ਪੁੰਜ ਭਾਗ ਪਹਿਲਾ (ਜੀਵਨੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) | 1997 |
| 9) | ਤੂੰ ਹੀ ਤੂੰ (ਕਵਿਤਾਵਾਂ) | 2000 |
| 10) | ਬੰਸਾਵਲੀ-ਸ੍ਰੀ ਸਤਿਗੁਰੂ ਰਾਮ ਸਿੰਘ ਜੀ | 2006 |
| 11) | ਨਾਮਧਾਰੀ ਸ਼ਹੀਦ ਅਤੇ ਸੁਤੰਤਰਤਾ ਸੰਗਰਾਮੀ | 2008 |
| 12) | ਗੋਪਾਲ ਰਤਨ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) | 2010 |
| 13) | ਪ੍ਰਕਾਸ਼-ਪੁੰਜ ਭਾਗ ਦੂਜਾ (ਛਪ ਰਹੀ) | |
| 14) | ਕੂਕਾ ਅੰਦੋਲਨ ਅਤੇ ਸਰਕਾਰੀ ਦਸਤਾਵੇਜ਼ (ਛਪ ਰਹੀ) | |

## ਸਮਰਪਿਤ

ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ

ਕਬੀਰ ਸਾਤ ਸਮੁੰਦਹਿ ਮਸੁ ਕਰਉ
ਕਲਮ ਕਰਉ ਬਨਰਾਇ॥
ਬਸੁਧਾ ਕਾਗਦੁ ਜਉ ਕਰਉ
ਹਰਿ ਜਸੁ ਲਿਖਨੁ ਨ ਜਾਇ॥

## ਤਤਕਰਾ

# ਪਿਛੋਕੜ

ਨਾਮਧਾਰੀ ਪੰਥ ਦੇ ਬਾਨੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 12 ਅਪ੍ਰੈਲ ਸੰਨ 1857 ਈ. (ਸੰਮਤ 1914 ਬਿ.) ਦੀ ਵਿਸਾਖੀ ਨੂੰ ਸਿੱਖਾਂ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਇੱਕ ਅਜਿਹੀ ਸੰਪ੍ਰਦਾਇ ਨੂੰ ਜਨਮ ਦਿੱਤਾ ਜੋ ਧਾਰਮਿਕ ਹੁੰਦੀ ਹੋਈ ਰਾਜਨੀਤਕ ਪੱਖੋਂ ਵੀ ਸਭ ਤੋਂ ਅੱਗੇ ਰਹੀ। ਆਪ ਜੀ ਨੇ ਆਪਣੇ ਦੇਸ਼ ਭਾਰਤ ਦੀਆਂ, ਗੁਲਾਮੀ ਦੀਆਂ ਜ਼ੰਜੀਰਾਂ ਨੂੰ ਤੋੜਨ ਲਈ ਆਪਣੇ ਸਿੰਘਾਂ ਤੇ ਹੋਰ ਜਨਸਮੂਹ ਨੂੰ ਆਪਣਾ ਸਰਵਸਵ ਬਲਿਦਾਨ ਕਰਨ ਲਈ ਪਹਿਲੀ ਲਲਕਾਰ ਅਥਵਾ ਕੂਕ ਦਿੱਤੀ। ਆਪ ਜੀ ਨੇ ਅੰਗ੍ਰੇਜ਼ ਰਾਜ ਦੇ ਖਿਲਾਫ ਨਾਮਿਲਵਰਤਨ ਲਹਿਰ (ਗਾਂਧੀ ਜੀ ਤੋਂ ਕਰੀਬ ਅੱਧੀ ਸਦੀ ਪਹਿਲਾਂ) ਚਲਾਈ, ਜਿਸ ਨੂੰ ਕੂਕਾ ਮੂਵਮੈਂਟ ਦੇ ਨਾਂ ਨਾਲ ਪੁਕਾਰਿਆ ਗਿਆ, ਜਿਸ ਦੇ ਫਲਸਰੂਪ ਵਿਦੇਸ਼ੀ ਸਰਕਾਰ ਨੇ ਕੂਕਿਆਂ 'ਤੇ ਬਹੁਤ ਸਖਤੀਆਂ ਕੀਤੀਆਂ। ਅਨੇਕਾਂ ਨਾਮਧਾਰੀਆਂ ਨੂੰ ਮਲੇਰਕੋਟਲਾ, ਰਾਏਕੋਟ ਤੇ ਅੰਮ੍ਰਿਤਸਰ ਵਿਖੇ ਫਾਂਸੀ ਦਿੱਤੀ ਗਈ ਤੇ ਤੋਪਾਂ ਅੱਗੇ ਉਡਾਇਆ ਗਿਆ। ਪਰ ਅੰਗਰੇਜ਼ੀ ਹਕੂਮਤ, ਨਾਮਧਾਰੀ ਲਹਿਰ ਨੂੰ ਕੁਚਲਣ ਤੋਂ ਅਸਮਰਥ ਰਹੀ ਤੇ ਅੰਤ ਆਪਣਾ ਸਾਮਰਾਜ ਬਚਾਉਣ ਖਾਤਰ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਬਗੈਰ ਮੁਕੱਦਮਾ ਚਲਾਏ 18 ਜਨਵਰੀ ਸੰਨ 1872 ਈ. ਦੀ ਸਵੇਰਸਾਰ ਜਲਾਵਤਨ ਕਰ ਕੇ ਰੰਗੂਨ ਭੇਜ ਦਿੱਤਾ।

ਨਾਮਧਾਰੀ ਸਿੱਖਾਂ ਵਿਰੁੱਧ ਵਿਦੇਸ਼ੀ ਸਰਕਾਰ ਨੇ ਦਮਨ ਚੱਕਰ ਦੀ ਅਜਿਹੀ ਨੀਤੀ ਚਲਾਈ, ਜਿਸ ਦੀ ਕਲਪਨਾ ਕਰਦਿਆਂ ਰੌਂਗਟੇ ਖੜ੍ਹੇ ਹੋ ਜਾਂਦੇ ਹਨ। ਭੈਣੀ ਸਾਹਿਬ ਗੁਰਦੁਆਰੇ ਦੇ ਬੂਹੇ ਅੱਗੇ ਨਿਰਦਈ ਪੁਲਿਸ ਦੀ ਵਿਸ਼ੇਸ਼ ਚੌਕੀ ਨਾਮਧਾਰੀਆਂ ਨੂੰ ਤੰਗ ਕਰਨ ਵਾਸਤੇ ਬਣਾਈ ਗਈ ਸੀ। ਕੁਲ ਕੂਕਾ ਪੰਥ ਨੂੰ ਗੈਰ ਕਾਨੂੰਨੀ ਕਰਾਰ ਦੇ ਕੇ ਇਨ੍ਹਾਂ ਦੇ ਮਿਲਣ-ਜੁਲਣ, ਪਾਠ-ਪੂਜਾ, ਕੀਰਤਨ, ਮੇਲੇ ਕਰਨ 'ਤੇ ਪਾਬੰਦੀ ਲਾ ਦਿੱਤੀ ਗਈ ਸੀ। ਜਲਾਵਤਨੀਆਂ, ਕੈਦਾਂ ਅਤੇ ਕਾਲੇ ਪਾਣੀ ਦੀਆਂ ਸਜ਼ਾਵਾਂ ਦਾ ਦੌਰ ਦੌਰਾ ਸੀ। ਅਜਿਹੇ ਭਿਆਨਕ ਸਮੇਂ, ਸਤਿਗੁਰੂ ਰਾਮ ਸਿੰਘ ਦੇ ਛੋਟੇ ਵੀਰ ਗੁਰੂ ਹਰੀ ਸਿੰਘ ਦੇ ਘਰ ਬਾਲਕ ਨੇ ਜਨਮ ਲਿਆ। ਇਸ ਬਾਲਕ ਨੂੰ ਗੁਰੂ ਹਰੀ ਸਿੰਘ ਜੀ ਤੇ ਹੋਰ ਮਹਾਂਪੁਰਖਾਂ ਨੇ ਵਰ ਦੇ ਕੇ ਕਿਹਾ ਕਿ ਇਹ ਬੰਦ ਖਲਾਸ ਕਰਾਉਣ ਵਾਲਾ ਵੱਡੇ ਪ੍ਰਤਾਪ ਵਾਲਾ ਹੋਵੇਗਾ-ਪ੍ਰਤਾਪ ਸਿੰਘ।

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਨਮ, ਗੁਲਾਮੀ ਦੀ ਕਾਲੀ ਬੋਲੀ ਰਾਤ ਵਿੱਚ ਬੰਦੀਖਾਨੇ ਜਿਹੀ ਹਾਲਤ ਵਿੱਚ ਹੋਇਆ; ਪਰ ਉਨ੍ਹਾਂ ਦੀ ਅਗਵਾਈ ਵਿੱਚ ਸਮੁੱਚਾ ਦੇਸ਼ ਸਦੀਆਂ ਦੀ ਗੁਲਾਮੀ ਤੋਂ ਮੁਕਤ ਹੋਇਆ। ਆਪ ਜੀ ਇੱਕ ਐਸੀ ਦੈਵੀ ਸ਼ਖ਼ਸੀਅਤ ਸਨ,

ਜਿਸ ਨੇ ਵੱਖ ਵੱਖ ਫਿਰਕਿਆਂ, ਧਰਮਾਂ, ਪਾਰਟੀਆਂ ਅਤੇ ਜੱਥੇਬੰਦੀਆਂ ਦਾ ਮਿਲਾਪ ਕਰਵਾ, ਸਭਨਾਂ ਨੂੰ ਦੇਸ਼ ਭਗਤੀ ਦੇ ਧਾਗੇ ਵਿੱਚ ਪਰੋਣ ਦਾ ਉੱਦਮ ਕੀਤਾ ਤੇ ਹਿੰਦੂ, ਸਿੱਖ, ਮੁਸਲਮਾਨ ਸਭਨਾਂ ਨੂੰ ਇੱਕ ਸਟੇਜ 'ਤੇ ਬਿਠਾਇਆ। ਜੇ ਇਹ ਕਿਹਾ ਜਾਵੇ ਕਿ ਆਪ ਜੀ ਨੇ ਸਿਆਸੀ, ਸਮਾਜੀ, ਆਰਥਕ ਤੇ ਹੋਰ ਹਰ ਪ੍ਰਕਾਰ ਦੀ ਗੁਲਾਮੀ ਤੋਂ ਦੇਸ਼ ਨੂੰ ਮੁਕਤੀ ਦਿਵਾਈ ਤਾਂ ਇਹ ਅਤਿ ਕਥਨੀ ਨਹੀਂ ਹੋਵੇਗੀ। ਆਪਣੇ 70 ਸਾਲ ਦੇ ਲਗਭਗ ਜੀਵਨ-ਕਾਲ ਵਿੱਚ ਉਨ੍ਹਾਂ ਨੇ ਸਮਾਜ ਵਿੱਚ ਇਨਕਲਾਬੀ ਤਬਦੀਲੀ ਲਿਆ ਦਿੱਤੀ ਤੇ ਇਸ ਸਮਾਜ ਰਾਹੀਂ ਦੇਸ਼ ਦੀ ਆਜ਼ਾਦੀ ਤੇ ਮੁੜ ਉਸਾਰੀ ਵਿੱਚ ਫ਼ਖਰਯੋਗ ਹਿੱਸਾ ਪਾਇਆ।

## ਜੀਵਨ-ਕਾਲ

| | | |
|---|---|---|
| ਪ੍ਰਕਾਸ਼ | - | ਚੇਤ ਵਦੀ ਤੀਜ 1946 ਬਿਕ੍ਰਮੀ (9 ਮਾਰਚ 1890 ਈ.) |
| ਪਿਤਾ | - | ਸ੍ਰੀ ਸਤਿਗੁਰੂ ਹਰੀ ਸਿੰਘ ਜੀ |
| ਮਾਤਾ | - | ਮਾਤਾ ਜੀਵਨ ਕੌਰ ਜੀ |
| ਗੱਦੀ ਨਸ਼ੀਨੀ | - | ਜੇਠ ਵਦੀ ਦਸਵੀਂ 1963 ਬਿਕ੍ਰਮੀ (16 ਜੂਨ 1906 ਈ.) |
| ਅਨੰਦ ਕਾਰਜ | - | 13 ਪੋਹ 1971 ਬਿਕ੍ਰਮੀ<br>ਸ੍ਰ. ਸੁੰਦਰ ਸਿੰਘ ਜੀ ਗੁਰੂਸਰ (ਜ਼ਿ: ਫਿਰੋਜ਼ਪੁਰ) ਦੀ ਸਪੁੱਤਰੀ ਬੀਬੀ ਭੁਪਿੰਦਰ ਕੌਰ ਜੀ ਨਾਲ |
| ਸੰਤਾਨ | - | (1) ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ (ਪ੍ਰਕਾਸ਼ 8 ਮੱਘਰ 1977 ਬਿ:, ਕੱਤਕ ਸਦੀ-ਇਕਾਦਸ਼ੀ, 22 ਨਵੰਬਰ ਸੰਨ 1920)<br>(2) ਸ੍ਰੀ ਮਹਾਰਾਜ ਬੀਰ ਸਿੰਘ ਜੀ (ਜਨਮ 2 ਕੱਤਕ 1980 ਬਿ:, ਮਾਰਚ ਸੰਨ 1924) |
| ਜੋਤੀ ਜੋਤ ਸਮਾਣਾ | - | 5 ਭਾਦੋਂ 2016 ਬਿਕ੍ਰਮੀ (21 ਅਗਸਤ ਸੰਨ 1959) |



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ
(1890-1959 ਈ:)

# ਭਵਿੱਖਤ ਬਚਨ

ਇੱਕ ਵਾਰ ਗੜ੍ਹੀ ਵਾਲੇ ਕ੍ਹਾਨ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਅਰਜ਼ ਕੀਤੀ, "ਗਰੀਬ ਨਿਵਾਜ਼, ਬਾਬੇ ਜੱਸਾ ਸਿੰਘ ਜੀ (ਸਤਿਗੁਰੂ ਰਾਮ ਸਿੰਘ ਜੀ ਦੇ ਪਿਤਾ ਜੀ) ਦੀ ਪੋਤਿਆਂ ਵਾਲੀ ਮੰਗ ਕਿਵੇਂ ਪੂਰੀ ਹੋਵੇਗੀ? ਬੇਬੇ ਸਾਹਿਬੋ ਜੀ ਤਾਂ ਬੀਮਾਰ ਰਹਿੰਦੇ ਹਨ।" ਸਤਿਗੁਰੂ ਰਾਮ ਸਿੰਘ ਜੀ ਨੇ ਬਚਨ ਕੀਤਾ, "ਨਵੇਂ ਅਨੰਦ ਹੋਣਗੇ, ਪ੍ਰਤਾਪ ਸਿੰਘ ਵੱਡੇ ਪ੍ਰਤਾਪ ਵਾਲਾ ਹੋਵੇਗਾ।"

ਬਾਬਾ ਸ਼ੇਰ ਸਿੰਘ ਡੱਫਰਕਿਆਂ ਵਾਲੇ ਬੜੇ ਉੱਚ ਬਿਰਤੀ ਦੇ ਸੰਤ ਸਨ। ਆਪਨੇ ਬਚਨ ਕਰਦੇ ਹੀ ਰਹਿਣਾ, "ਵੱਡੇ ਪ੍ਰਤਾਪ ਵਾਲਾ ਪ੍ਰਤਾਪ ਸਿੰਘ ਹੋਵੇਗਾ।" ਸਤਿਗੁਰੂ ਹਰੀ ਸਿੰਘ ਜੀ ਦੇ ਸਾਹਵੇਂ ਹੋ ਕੇ ਆਖਣਾ, "ਜੀਵਨ ਜੋਤੋਂ ਤੁਸਾਂ ਦੇ ਘਰ ਬੜੇ ਪ੍ਰਤਾਪ ਵਾਲਾ ਪਰਤਾਪ ਸਿੰਘ ਪ੍ਰਗਟ ਹੋਵੇਗਾ।"

# ਵੱਡ ਪ੍ਰਤਾਪੀ ਪ੍ਰਗਟੇ

ਸ੍ਰੀ ਭੈਣੀ ਸਾਹਿਬ ਵਿਖੇ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਤੇ ਮਾਤਾ ਜੀਵਨ ਕੌਰ ਜੀ ਦੇ ਗ੍ਰਿਹਿ ਵਿਖੇ ਚੇਤ ਵਦੀ ਤੀਜ ਸੰਮਤ 1946 ਬਿ. (9 ਮਾਰਚ 1890 ਈ.) ਐਤਵਾਰ ਵਾਲੇ ਦਿਨ ਸੂਰਜ ਢਲੇ, ਸਤਿਗੁਰੂ ਪ੍ਰਤਾਪ ਸਿੰਘ ਜੀ ਪ੍ਰਗਟੇ। ਉਸ ਸਮੇਂ ਨਿੰਮ੍ਹੀਂ ਨਿੰਮ੍ਹੀਂ, ਮੀਂਹ ਦੀ ਫੁਹਾਰ ਅਕਾਸ਼ੋਂ ਫ਼ੁੱਲਾਂ ਵਾਂਗ ਬਰਸਦੀ ਸੀ।

ਸਤਿਗੁਰੂ ਹਰੀ ਸਿੰਘ ਜੀ ਨੇ ਸਾਹਿਬਜ਼ਾਦੇ ਦੇ ਪ੍ਰਗਟ ਹੋਣ ਦਾ ਸੰਦੇਸ਼ਾ ਸੁਣਦਿਆਂ ਖੁਸ਼ ਹੋ ਕੇ ਕਿਹਾ, "ਪਰਤਾਪ ਸਿੰਘ ਬੜੇ ਪਰਤਾਪ ਵਾਲਾ ਆਇਆ ਹੈ। ਘਰ ਦਾ ਮਾਲਕ ਆਇਆ ਹੈ। ਸਾਥੋਂ ਵੱਡਾ ਬਲੀ ਆਇਆ ਹੈ। ਇਸ ਬੜੇ ਕੰਮ ਕਰਨੇ ਹਨ। ਇਸ ਦੀ ਛਤਰ ਛਾਇਆ ਤਲੇ ਸਾਧ ਸੰਗਤ ਬੜੀਆਂ ਮੌਜਾਂ ਮਾਣੇਗੀ ..........।"

ਮਾਤਾ ਦਾ ਦੁੱਧ ਦੇਣ ਤੋਂ ਪਹਿਲਾਂ ਭਾਈ ਵਜੀਰ ਸਿੰਘ ਜੀ ਪੰਡੋਰੀ, ਜ਼ਿਲ੍ਹਾ ਅੰਮ੍ਰਿਤਸਰ ਵਾਲੇ, ਜੋ ਬੜੇ ਬੰਦਗੀ ਵਾਲੇ, ਸਤ ਸੰਤੋਖ ਵਾਲੇ, ਨਰਮ ਦਿਲ ਜਤੀ ਸਤੀ ਪੁਰਸ਼ ਸਨ, ਤੋਂ ਸਾਹਿਬਜ਼ਾਦੇ ਪ੍ਰਤਾਪ ਸਿੰਘ ਜੀ ਨੂੰ ਭਜਨ ਦਿਵਾਇਆ ਗਿਆ।

ਮਾਤਾ ਜੀਵਨ ਕੌਰ ਜੀ ਤੇ ਮਾਤਾ ਫ਼ਤਿਹ ਕੌਰ ਜੀ ਨੇ ਸੌ ਮਣ ਗੁੜ, ਸ੍ਰੀ ਭੈਣੀ ਸਾਹਿਬ ਨਗਰ ਵਿੱਚ ਤੇ ਡੇਰੇ ਦੇ ਘਰਾਂ ਵਿੱਚ ਆਉਂਦੇ ਜਾਂਦੇ ਰਾਹੀਆਂ ਵਿੱਚ ਵਧਾਈਆਂ ਲੈਂਦਿਆਂ ਬੁਕ ਭਰ ਭਰ ਵੰਡਿਆ।

ਉਸ ਵਕਤ ਸ੍ਰੀ ਭੈਣੀ ਸਾਹਿਬ, ਇੱਕ ਜੇਲ੍ਹ ਵਰਗੀ ਹਾਲਤ ਵਿੱਚ ਸੀ। ਕੂਕਿਆਂ 'ਤੇ ਸ੍ਰੀ ਭੈਣੀ ਸਾਹਿਬ ਆਉਣ ਜਾਣ 'ਤੇ ਪਾਬੰਦੀਆਂ ਸਨ। ਗੁਰਦੁਆਰੇ ਦੇ ਬੂਹੇ ਅੱਗੇ ਪੁਲਿਸ ਦੀ ਵਿਸ਼ੇਸ਼ ਚੌਂਕੀ ਬੈਠੀ ਹੋਈ ਸੀ। ਇਹ ਪੁਲਿਸ ਚੌਂਕੀ ਕਰੀਬ ਪੰਜਾਹ ਸਾਲ ਸ੍ਰੀ ਭੈਣੀ ਸਾਹਿਬ ਵਿਖੇ ਰਹੀ। ਹਕੂਮਤ ਨੇ ਹੁਕਮ ਜਾਰੀ ਕੀਤੇ ਹੋਏ ਸਨ ਕਿ "ਪੰਜ ਨਾਮਧਾਰੀ ਇਕੱਠੇ ਹੋ ਕੇ ਨਹੀਂ ਬੈਠ ਸਕਦੇ। ਦੀਵਾਨ ਨਹੀਂ ਲਾ ਸਕਦੇ। ਪਿੰਡਾਂ, ਸ਼ਹਿਰਾਂ ਵਿੱਚ ਜਿੱਥੇ ਵੀ ਕੋਈ ਨਾਮਧਾਰੀ ਹੈ, ਉਥੇ ਹਾਜ਼ਰੀ ਭਰਿਆ ਕਰੇ।" ਮੋਹਿਤਬਰ ਕੂਕਿਆਂ ਦੀਆਂ ਜਾਇਦਾਤਾਂ ਜ਼ਬਤ ਕਰ ਲਈਆਂ ਗਈਆਂ। ਉਨ੍ਹਾਂ ਦੀਆਂ ਸਰਗਰਮੀਆਂ ਦਾ ਪਤਾ ਦੇਣ ਵਾਲੇ ਨੂੰ ਇਨਾਮ ਦਿੱਤੇ ਜਾਂਦੇ ਸਨ।

ਸਾਹਿਬਜ਼ਾਦਾ ਪ੍ਰਤਾਪ ਸਿੰਘ ਅਜੇ ਥੋੜ੍ਹੇ ਦਿਨਾਂ ਦੇ ਸਨ ਕਿ ਅੰਗ੍ਰੇਜ਼ ਹਕੂਮਤ ਵੱਲੋਂ ਲਾਈਆਂ ਪਾਬੰਦੀਆਂ ਕੁਝ ਨਰਮ ਹੋ ਗਈਆਂ। ਨਿਗਰਾਨੀ ਪੁਲਿਸ ਚੌਂਕੀ ਗੁਰਦੁਆਰੇ ਦੇ ਦਰਵਾਜ਼ੇ ਤੋਂ ਹਟ ਕੇ ਜ਼ਰਾ ਪਰ੍ਹਾਂ ਹੋ ਗਈ। ਦਸ ਸਿੱਖਾਂ ਨੂੰ ਅੰਦਰ ਜਾਣ ਦੇਣ ਦੀ ਨੀਤੀ ਮਨਸੂਖ ਹੋਈ, ਸੰਗਤਾਂ ਨੂੰ ਸਤਿਗੁਰੂ ਜੀ ਦੇ ਦਰਸ਼ਨ ਹੋਣ ਲੱਗੇ ਤੇ ਸੰਗਤਾਂ ਨੇ ਸਾਹਿਬਜ਼ਾਦੇ ਪ੍ਰਤਾਪ ਸਿੰਘ ਜੀ ਨੂੰ ਵੱਡੇ ਪ੍ਰਤਾਪ ਵਾਲਾ ਜਾਣਿਆ।

## ਦੋ ਨਿਹੰਗ ਸਿੰਘ ਆਏ

ਸਾਹਿਬਜ਼ਾਦਾ ਪ੍ਰਤਾਪ ਸਿੰਘ ਅਜੇ ਤਿੰਨ ਦਿਨਾਂ ਦੇ ਹੀ ਸਨ ਕਿ ਚਮਕੌਰ ਸਾਹਿਬ ਤੋਂ ਦੋ ਨਿਹੰਗ ਸਿੰਘ, ਕਲਿਆਣ ਸਿੰਘ ਤਰਨਾ ਦਲ ਤੇ ਕ੍ਰਿਪਾਲ ਸਿੰਘ ਬੁੱਢੇ ਦਲ ਦੇ, ਸ੍ਰੀ ਭੈਣੀ ਸਾਹਿਬ ਆਏ।

ਕਲਿਆਣ ਸਿੰਘ ਨੇ ਸਤਿਗੁਰੂ ਹਰੀ ਸਿੰਘ ਜੀ ਸਾਹਵੇਂ ਅਰਜ਼ ਕੀਤੀ "ਮੈਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਸੁਫਨੇ ਵਿੱਚ ਦਰਸ਼ਨ ਦੇ ਕੇ ਬਚਨ ਕੀਤਾ ਹੈ ਕਿ "ਮੈਂ ਭੈਣੀ ਸਾਹਿਬ ਗੁਰੂ ਘਰਾਣੇ ਵਿੱਚ ਗੁਆਚਾ ਪ੍ਰਤਾਪ ਪ੍ਰਗਟ ਕਰਨ ਲਈ ਪ੍ਰਗਟਿਆ ਹਾਂ। ਜਿਵੇਂ ਮੈਂ ਅੱਗੇ ਯੁੱਧ ਕਰ ਕੇ, ਪੰਥ ਨੂੰ ਕਰੜੀ ਘਾਲ 'ਚੋਂ ਕੱਢਿਆ ਸੀ ਹੁਣ ਪ੍ਰਤਾਪ, ਮਿਲਾਪ ਤੇ ਸਿਮਰਨ ਦੇ ਆਸਰੇ ਸਿੱਖਾਂ ਦੀ ਪ੍ਰਸਿੱਧਤਾ ਕਰਾਂਗਾ।"

ਕ੍ਰਿਪਾਲ ਸਿੰਘ ਕਹਿਣ ਲੱਗਾ, "ਗੁਰੂ ਗੋਬਿੰਦ ਸਿੰਘ ਜੀ ਐਤਵਾਰ ਪ੍ਰਗਟ ਹੋਏ ਸਨ। ਮੈਂ ਸੋਚਿਆ ਜੇ ਇਹ ਵੀ ਐਤਵਾਰ ਪ੍ਰਗਟ ਹੋਏ ਤਾਂ ਮੈਂ ਗੁਰੂ ਜਾਣ ਨਮਸਕਾਰ ਕਰਾਂਗਾ।"

ਸਤਿਗੁਰੂ ਹਰੀ ਸਿੰਘ ਜੀ ਬਚਨ ਕੀਤਾ, "ਕਾਕਾ ਹੋਇਆ ਤਾਂ ਐਤਵਾਰ ਹੀ ਹੈ, ਤੁਸੀਂ ਆਪ ਹੀ ਦਰਸ਼ਨ ਕਰ ਪਰਖ ਲਵੋ।" ਕ੍ਰਿਪਾਲ ਸਿੰਘ ਤਾਂ ਐਤਵਾਰ ਦਾ ਸੁਣ ਕੇ ਹੀ ਮੰਨ

ਗਿਆ ਪਰ ਕਲਿਆਣ ਸਿੰਘ ਕਹਿਣ ਲੱਗਾ, "ਮੈਂ ਤਾਂ ਹੀ ਮੰਨਾਂਗਾ ਜੇ ਮੈਨੂੰ ਉਸੇ ਸਰੂਪ ਵਿੱਚ ਦਰਸ਼ਨ ਹੋਣਗੇ, ਜਿਸ ਸਰੂਪ ਵਿੱਚ ਮੈਨੂੰ ਸੁਫਨੇ ਵਿੱਚ ਦਰਸ਼ਨ ਹੋਏ ਸਨ।" ਜਦੋਂ ਦੋਵਾਂ ਦਰਸ਼ਨ ਕੀਤੇ ਤਾਂ ਮਨ ਸ਼ਾਂਤ ਹੋ ਗਿਆ। ਬਾਲਕ ਪ੍ਰਤਾਪ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਵਾਲੇ ਸਰੂਪ ਵਿੱਚ ਹੀ ਦਰਸ਼ਨ ਦੇ ਕੇ ਨਿਹੰਗ ਸਿੰਘਾਂ ਨੂੰ ਨਿਵਾਜਿਆ ਤਾਂ ਦੋਵਾਂ ਹੱਥ ਜੋੜ ਨਮਸਕਾਰ ਕੀਤੀ।

## ਸੰਗਤ ਨੇ ਦਰਸ਼ਨ ਕੀਤੇ

ਜਦੋਂ ਸਾਹਿਬਜ਼ਾਦਾ ਪ੍ਰਤਾਪ ਸਿੰਘ ਚਾਲ੍ਹੀ ਦਿਨਾਂ ਦੇ ਹੋਏ ਤਾਂ ਉਨ੍ਹਾਂ ਨੂੰ ਤੇ ਮਾਤਾ ਜੀਵਨ ਕੌਰ ਜੀ ਨੂੰ ਅੰਮ੍ਰਿਤ, ਕੰਧਾਰਾ ਸਿੰਘ ਸਤਿਗੁਰੂ ਹਰੀ ਸਿੰਘ ਜੀ ਦੇ ਗੜਵਈ, ਨੇ ਛਕਾਇਆ। ਉਸ ਦਿਨ ਦਰਸ਼ਨ ਕਰਨ ਲਈ ਬਹੁਤ ਸੰਗਤ ਜੁੜੀ ਹੋਈ ਸੀ। ਅੰਮ੍ਰਿਤ ਛਕਾਣ ਪਿੱਛੋਂ ਸੰਤ ਵਜ਼ੀਰ ਸਿੰਘ ਜੀ ਨੇ ਸਾਹਿਬਜ਼ਾਦੇ ਨੂੰ ਕੁੱਛੜ ਚੁੱਕ, ਸਭ ਨੂੰ ਦਰਸ਼ਨ ਕਰਾਇਆ। ਮੋਟੇ ਲੰਮੇ ਨੇਤ੍ਰ, ਤਿੱਖਾ ਨੋਕਦਾਰ ਨੱਕ, ਲੰਮਾ ਸਰੀਰ ਤੇ ਸੋਨੇ ਵਾਂਗ ਡਲ੍ਹਕਦਾ ਸਰੂਪ ਦੇਖ ਸੰਗਤ ਨੇ ਧੰਨ ਧੰਨ ਤੇ ਅਕਾਲ ਅਕਾਲ ਦੇ ਬੜੇ ਜੈਕਾਰੇ ਗੂੰਜਾਏ।

ਸਤਿਗੁਰੂ ਹਰੀ ਸਿੰਘ ਜੀ ਨੇ ਖੁਸ਼ ਹੋ ਕੇ ਬਚਨ ਕੀਤਾ, "ਪੁਤ੍ਰੀ ਗੰਢੁ ਪਵੈ ਸੰਸਾਰ" ਵਾਕ ਅਨੁਸਾਰ "ਹੁਣ ਸੰਸਾਰ ਭੀ ਮੈਨੂੰ ਪਿਆਰਾ ਲਗਦਾ ਹੈ। ਏਸ ਵਿੱਚ ਮੇਰੇ ਵੱਡੇ ਪ੍ਰਤਾਪ ਵਾਲੇ ਪਲਣਾ ਏ, ਖੇਡਣਾ ਪੜ੍ਹਨਾ ਏ ਤੇ ਕਈ ਕਮਾਈ ਭਰੇ ਕੰਮ ਕਰਨੇ ਨੇ। ਨਹੀਂ ਤੇ ਪ੍ਰੀਤਮ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਬਦੇਸ਼ ਜਾਣ ਬਾਅਦ ਮੇਰਾ ਏਸ ਸੰਸਾਰ ਨਾਲ ਕੋਈ ਮੋਹ ਨਹੀਂ ਸੀ ਰਹਿ ਗਿਆ।"

## ਕੌਤਕ

ਇੱਕ ਦਿਨ ਮਾਤਾ ਜੀਵਨ ਕੌਰ ਜੀ, ਪੰਘੂੜੇ ਪਾਸ ਸੰਤ ਵਜ਼ੀਰ ਸਿੰਘ ਜੀ ਨੂੰ ਬਿਠਾ, ਆਪ ਲੰਗਰ ਵਲ ਗਰਮ ਪਾਣੀ ਸਾਹਿਬਜ਼ਾਦੇ ਨੂੰ ਇਸ਼ਨਾਨ ਕਰਾਉਣ ਵਾਸਤੇ, ਲੈਣ ਚਲੇ ਗਏ। ਲੰਗਰ ਵਿੱਚ ਸਿੱਖ ਉੱਚੀ ਉੱਚੀ ਬੋਲ ਰਹੇ ਸਨ। ਮਾਤਾ ਜੀ ਉਨ੍ਹਾਂ ਨੂੰ ਸਮਝਾਇਆ ਕਿ ਲੰਗਰ ਵਿੱਚ ਮੂੰਹ 'ਤੇ ਰੁਮਾਲਾ ਬੰਨ ਕੇ ਬੈਠਣਾ ਚਾਹੀਦਾ ਹੈ ਤੇ ਨਾਲ ਹੀ ਪਾਣੀ ਗਰਮ ਕਰਨ ਲਈ ਕਿਹਾ।

ਮਾਤਾ ਜੀ ਵੇਖਿਆ, ਉਹੋ ਪੰਘੂੜਾ ਤੇ ਉਵੇਂ ਹੀ ਵਿੱਚ ਸਾਹਿਬਜ਼ਾਦਾ ਪ੍ਰਤਾਪ ਸਿੰਘ ਜੀ ਲੰਗਰ ਵਿੱਚ ਝੂਟਦੇ ਖੇਡਦੇ ਜਾਪੇ ਤਾਂ ਚਿਤ ਵਿੱਚ ਆਈ ਕਿ ਮੇਰੇ ਇਧਰ ਚਿਰ ਹੋਣ ਕਰਕੇ

ਸਿੱਖ ਏਥੇ ਲੈ ਆਏ ਹੋਣਗੇ, ਮੈਂ ਉਹਨਾਂ ਦਾ ਕਛਹਿਰਾ ਲੈ ਆਵਾਂ ਮੰਦਰ ਵਿੱਚੋਂ। ਮੰਦਰ ਵਿੱਚ ਆ ਵੇਖਿਆ, ਸੰਤ ਵਜ਼ੀਰ ਸਿੰਘ ਜੀ ਪੰਘੂੜੇ ਪਾਸ ਬੈਠੇ ਹਨ ਤੇ ਸਾਹਿਬਜ਼ਾਦਾ ਜੀ ਉਸ ਵਿੱਚ ਮਗਨ ਖੇਡ ਰਹੇ ਹਨ। ਫੇਰ ਮਾਤਾ ਜੀ ਲੰਗਰ ਵਿੱਚ ਆਏ ਤਾਂ ਉਹੋ ਪੰਘੂੜਾ ਦੇਖਿਆ। ਸਿੱਖਾਂ ਦੱਸਿਆ ਉਹ ਤੇ ਏਥੇ ਕਿਸੇ ਨਹੀਂ ਲਿਆਂਦੇ। ਮਾਤਾ ਜੀ ਬਾਲ ਚੋਜ ਜਾਣ ਮੰਦਰ ਵਿੱਚ ਪਰਤ ਆਏ, ਜਲ ਲੈ ਅਤੇ ਪੰਘੂੜੇ 'ਚੋਂ ਚੁੱਕ ਇਸ਼ਨਾਨ ਕਰਾਇਆ।

ਬਾਲ-ਰੂਪ ਸਾਹਿਬਜ਼ਾਦਾ ਪਰਤਾਪ ਸਿੰਘ ਜੀ ਉੱਕਾ ਨਾ ਰੋਂਦੇ। ਖੇਡਦੇ ਰਹਿਣਾ ਜਾਂ ਬਿਰਾਜੇ ਰਹਿਣਾ। ਅੱਠ ਮਹੀਨੇ ਦੀ ਆਯੂ ਵਿੱਚ ਆਪ ਨੇ ਰਿੜ੍ਹਨਾ ਤੇ ਫੇਰ ਤੁਰਨਾ ਸਿੱਖਿਆ।

## ਸੀਤਲਾ ਨਿਕਲੀ

ਸਾਹਿਬਜ਼ਾਦਾ ਪ੍ਰਤਾਪ ਸਿੰਘ ਜੀ ਦੋ ਸਾਲ ਦੋ ਮਹੀਨਿਆਂ ਦੇ ਸਨ, ਜਦੋਂ ਆਪ ਨੂੰ ਸੀਤਲਾ (ਚੇਚਕ) ਨਿਕਲੀ। ਭੈਣੀ ਸਾਹਿਬ ਹੋਰ ਬੱਚਿਆਂ ਨੂੰ ਵੀ ਬਹੁਤ ਨਿਕਲੀ। ਮਾਤਾ ਜੀ ਨੇ ਕੋਈ ਵਹਿਮ ਭਰਮ ਜਾਂ ਪਰਹੇਜ਼ ਨਹੀਂ ਕੀਤਾ। ਆਪ ਵੀ ਨੁਚੜਦੇ ਕੇਸੀਂ ਕੋਲ ਬੈਠਦੇ ਤੇ ਸਿੱਖ ਵੀ ਸਣੇਂ ਕੇਸੀਂ ਇਸ਼ਨਾਨ ਕਰ ਕੋਲ ਆ ਜਾਂਦੇ ਸਨ। ਤਾਪ ਚੜ੍ਹਨ ਬਾਅਦ ਤੀਜੇ ਦਿਨ ਸੀਤਲਾ ਵਿਖਾਈ ਦਿੱਤੀ ਤੇ ਸਤਵੇਂ ਦਿਨ ਕੁਝ ਮੋੜ ਪਿਆ। ਸਵਾ ਮਹੀਨੇ ਬਾਅਦ ਪੂਰੇ ਠੀਕ ਹੋਏ ਤੇ ਸੰਗਤ ਨੇ ਦਰਸ਼ਨ ਕੀਤੇ।

ਸਾਹਿਬਜ਼ਾਦਾ ਪ੍ਰਤਾਪ ਸਿੰਘ ਜੀ ਦੇ ਦੋ ਛੋਟੇ ਭਰਾ ਮਹਾਰਾਜ ਨਿਹਾਲ ਸਿੰਘ ਜੀ ਤੇ ਮਹਾਰਾਜ ਗੁਰਦਿਆਲ ਸਿੰਘ ਜੀ ਸਨ।

ਸਾਹਿਬਜ਼ਾਦਾ ਪ੍ਰਤਾਪ ਸਿੰਘ ਜੀ ਦੀ ਉਮਰੇ ਇਹਨਾਂ ਦੋਹਾਂ ਭਰਾਵਾਂ ਨੂੰ ਵੀ ਸੀਤਲਾ ਨਿਕਲੀ।

## ਵਿੱਦਿਆ

ਜਦ ਸਾਹਿਬਜ਼ਾਦਾ ਪ੍ਰਤਾਪ ਸਿੰਘ ਜੀ, ਪੰਜ ਸਾਲਾਂ ਦੇ ਹੋਏ ਤਾਂ ਮਾਤਾ ਜੀ ਨੇ ਸਤਿਗੁਰੂ ਹਰੀ ਸਿੰਘ ਜੀ ਨੂੰ ਅਰਜ਼ ਕੀਤੀ, "ਪ੍ਰਤਾਪ ਸਿੰਘ ਨੂੰ ਪੜ੍ਹਨੇ ਪਾਈਏ" ਤਾਂ ਸਤਿਗੁਰਾਂ ਬਚਨ ਕੀਤਾ, "ਇਹ ਸਭ ਵਿੱਦਿਆ ਅੱਗੇ ਹੀ ਪੜ੍ਹਿਆ ਹੋਇਆ ਹੈ, ਤੁਸੀਂ ਮਰਯਾਦਾ ਪੂਰੀ ਕਰ ਲਵੋ।"

ਸਭ ਤੋਂ ਪਹਿਲਾਂ ਸਾਹਿਬਜ਼ਾਦਾ ਪ੍ਰਤਾਪ ਸਿੰਘ ਜੀ ਨੂੰ ਸੰਤ ਸੰਤੋਖ ਸਿੰਘ (ਪਿੰਡ ਬਾਹੋਵਾਲ, ਜ਼ਿਲ੍ਹਾ ਗੁਰਦਾਸਪੁਰ) ਪਾਸ ਗੁਰਮੁਖੀ ਅੱਖਰ ਪੜ੍ਹਨ ਲਈ ਲਿਆਂਦਾ ਗਿਆ। ਸੰਤ ਜੀ ਨੇ

ਪਹਿਲੇ ਦਿਨ ਪਹਿਲੇ ਪੰਜ ਗੁਰਮੁਖੀ ਅੱਖਰ ਪੜ੍ਹਾਏ। ਸਾਹਿਬਜ਼ਾਦੇ ਪ੍ਰਤਾਪ ਸਿੰਘ ਜੀ ਨੇ ਕਿਹਾ, "ਇਹ ਤੇ ਮੈਨੂੰ ਅੱਗੇ ਹੀ ਆਉਂਦੇ ਹਨ, ਤੁਸੀਂ ਹੋਰ ਸਾਰੇ ਦੱਸੋ।" ਸੰਤ ਜੀ ਨੇ ਪੈਂਤੀ ਅੱਖਰ ਦੱਸੇ ਤਾਂ ਆਪ ਜੀ ਸੁਣਦੇ ਹੀ ਖੇਡਣ ਨੱਸ ਪਏ ਤੇ ਪੈਂਤੀ ਅੱਖਰ ਅਗਲੇ ਦਿਨ ਸਵੇਰੇ ਸੁਣਾ ਦਿੱਤੇ ਅਤੇ ਫੇਰ ਲਗਾਂ, ਮਾਤ੍ਰਾਂ ਦੇ ਜੋੜ ਉਨ੍ਹਾਂ ਤੋਂ ਸੁਣੇ। ਉਹ ਵੀ ਅਗਲੇ ਦਿਨ ਸੁਣਾ ਦਿੱਤੇ।

ਫੇਰ ਖਿਡਾਵੇ ਸੰਤ ਵਜ਼ੀਰ ਸਿੰਘ ਜੀ ਪਾਸੋਂ ਪੜ੍ਹੇ ਤੇ ਸੰਤ ਧਿਆਨ ਸਿੰਘ ਜੀ (ਪਿੰਡ ਕਾਦਰਾਬਾਦ, ਜ਼ਿਲ੍ਹਾ ਮਿੰਟਗੁਮਰੀ) ਪਾਸੋਂ ਪੋਥੀ ਪੰਜ ਗ੍ਰੰਥੀ ਸਰਲ ਕੀਤੀ। ਕਦੇ ਕਦੇ ਸੰਤ ਸੇਵਾ ਜੀ (ਪਿੰਡ ਬੂਹਾ ਜ਼ਿਲ੍ਹਾ ਅੰਬਾਲਾ) ਤੋਂ ਸ਼ੁੱਧ ਪਾਠ ਉਚਾਰਣ ਕਰਨਾ ਸਿਖਦੇ। ਆਪ ਜੀ ਨੇ ਸੱਤ ਸਾਲ ਦੀ ਉਮਰ ਵਿੱਚ 'ਆਦਿ ਗਰੰਥ' ਤੇ ਦਸ ਸਾਲ ਦੀ ਉਮਰ ਵਿੱਚ 'ਦਸਮ ਗਰੰਥ' ਦਾ ਸ਼ੁੱਧ ਪਾਠ ਪੜ੍ਹਨਾ ਸਿੱਖ ਲਿਆ ਸੀ।

ਪੁਸਤਕ 'ਹਿੰਦੀ ਦੇ ਅੱਖਰ' ਅਤੇ ਸੰਸਕ੍ਰਿਤ ਦਾ 'ਵਿਆਕਰਣ ਲਘੂ ਕੌਮ ਦੀ', 'ਪੰਚ ਸੰਧੀ', 'ਹਿਤ ਉਪਦੇਸ਼' ਆਦਿ ਆਪ ਜੀ ਨੇ ਪੰਡਤ ਬਸੰਤ ਸਿੰਘ ਜੀ ਪਧਾਣਾ ਪਾਸੋਂ ਪੜ੍ਹੇ। ਯਾਦਦਾਸ਼ਤ ਤਾਂ ਆਪ ਜੀ ਦੀ ਲੋਹੜੇ ਦੀ ਸੀ। ਵੇਖਣ ਸੁਣਨ ਵਾਲਾ ਹੈਰਾਨ ਰਹਿ ਜਾਂਦਾ। ਆਪ ਜਿਸ ਚੀਜ਼ ਨੂੰ ਇੱਕ ਵਾਰ ਪੜ੍ਹ ਲੈਂਦੇ ਸਨ, ਜ਼ਬਾਨੀ ਯਾਦ ਹੋ ਜਾਂਦੀ ਸੀ, ਦੁਬਾਰਾ ਪੜ੍ਹਨਾ ਨਹੀਂ ਸੀ ਪੈਂਦਾ।

ਆਪ ਜੀ ਦਾ ਸੁਭਾਅ ਸ਼ਾਂਤ, ਚਿਹਰਾ ਤੇਜ਼ ਭਰਿਆ ਤੇ ਸੁੰਦਰ ਸਰੂਪ ਸਭ ਨੂੰ ਬਦੋਬਦੀ ਮੋਂਹਦਾ ਸੀ।

## ਖੇਡਾਂ ਦਾ ਸ਼ੌਕ

ਸਾਹਿਬਜ਼ਾਦਾ ਪ੍ਰਤਾਪ ਸਿੰਘ ਜੀ ਦਾ ਸੁਭਾਅ ਛੋਟੇ ਹੁੰਦਿਆਂ ਤੋਂ ਹੀ ਬੜਾ ਚੁਸਤ, ਖਿਡਾਰੂ ਤੇ ਮਿਲ ਕੇ ਰਹਿਣ ਵਾਲਾ ਸੀ। ਬੋਲੀ ਮਿੱਠੀ ਤੇ ਸਰੀਰ ਫੁਰਤੀਲਾ ਸੀ। ਤਿੰਨ ਸਾਲ ਦੀ ਉਮਰ ਵਿੱਚ ਆਪ ਨੇ ਖਿੱਦੋ-ਖੂੰਡੀ ਖੇਡਣੀ ਸ਼ੁਰੂ ਕੀਤੀ।

ਆਪਨੇ ਸਣੇ ਸਾਥੀਆਂ ਕੌਡੀ ਤੇ ਖਿੱਦੋ-ਖੂੰਡੀ ਦਾ ਸ਼ੌਕ ਵਧਾ ਲਿਆ। ਇੱਕ ਟੋਲੀ ਆਪਣੀ ਤੇ ਇੱਕ ਮਹਾਰਾਜ ਨਿਹਾਲ ਸਿੰਘ ਜੀ ਦੀ ਬਣਾਈ। ਆਪ ਘੋੜਿਆਂ ਦੀ ਸਵਾਰੀ ਤੇ ਖਿੱਦੋ ਦੀ ਖੇਡ ਖੁੰਝਣ ਨਾ ਦਿੰਦੇ।

ਇੱਕ ਦਿਨ ਸਾਥੀ ਦੇਵਾ ਸਿੰਘ (ਭੈਣੀ ਸਾਹਿਬ ਦਾ ਬ੍ਰਾਹਮਣ) ਸਮੇਂ ਸਿਰ ਆਉਣੋਂ ਘੌਲ ਕੀਤੀ ਤਾਂ ਉਸ ਨੂੰ ਸਹਿਜ ਸੁਭਾ ਕਿਹਾ, "ਅਜ ਤੈਨੂੰ ਕੀ ਸੱਪ ਲੜ ਗਿਆ ? " ਉਸ ਨੂੰ ਸੱਚਮੁੱਚ ਸੱਪ ਲੜ ਗਿਆ। ਅਗਲੇ ਸਿਰਿਓਂ ਹੋ ਮੁੜਿਆ। ਤਦ ਮਾਤਾ ਜੀ ਨੇ ਐਸੇ ਤੇਜੀ ਦੇ

ਬਚਨ ਕਰਨੋਂ ਰੋਕਿਆ। ਆਪ ਜੀ ਨੇ ਉਸ ਦਿਨ ਤੋਂ ਸਹਿਜ ਸੁਭਾਅ ਵੀ ਕਰੜਾ ਵਾਕ ਕਰਨਾ ਤਿਆਗ ਦਿੱਤਾ।

ਹਾਣੀਆਂ ਨੂੰ ਬਹੁਤ ਵਾਰੀ ਬੜੇ ਵਧੀਆ ਵਧੀਆ ਪਦਾਰਥ ਆਪ ਮਾਤਾ ਜੀ ਨੂੰ ਕਹਿ ਬਣਵਾ, ਖੋਆ, ਬਰਫੀ, ਲੱਡੂ, ਪੇੜੇ ਤੇ ਹੋਰ ਮਠਿਆਈ ਛਕਾਂਦੇ ਤੇ ਝੋਲੀਆਂ ਭਰ ਬਾਹਰ ਲਿਆ ਹੋਰਨਾਂ ਰਾਹੀਆਂ ਤੇ ਸਿਪਾਹੀਆਂ ਨੂੰ ਭੀ ਦਿੰਦੇ।

ਇੱਕ ਦਿਨ ਹਾਣੀਆਂ ਸਮੇਤ ਗਲੀ ਵਿੱਚੋਂ ਬਚਨ ਕਰਦੇ, ਹੱਸਦੇ ਖੇਡਦੇ ਆ ਰਹੇ ਸੀ ਕਿ ਇੱਕ ਤੁਰਕ ਸਿਪਾਹੀ ਨੇ ਅੱਗੇ ਹੋ ਬੱਚਿਆਂ ਨੂੰ ਰੋਕ ਲਿਆ ਤੇ ਕਿਹਾ, "ਪਿਛਾਂਹ ਨੂੰ ਪਰਤ ਜਾਵੋ।" ਸਾਹਿਬਜ਼ਾਦਾ ਜੀ ਨੇ ਉਸ ਨੂੰ ਧੱਕਾ ਮਾਰ ਪਰ੍ਹੇ ਕੀਤਾ ਤੇ ਹਾਣੀਆਂ ਸਮੇਤ ਹੱਸਦੇ ਖੇਡਦੇ ਲੰਘ ਗਏ। ਉਲਾਂਭਾ ਮਿਲਣ ਤੇ ਮਾਤਾ ਜੀ ਨੇ ਆਪ ਜੀ ਨੂੰ ਘੂਰਿਆ। ਸਤਿਗੁਰੂ ਹਰੀ ਸਿੰਘ ਜੀ ਨੇ ਕਿਹਾ, "ਤੂੰ ਪ੍ਰਤਾਪ ਸਿੰਘ ਨੂੰ ਕੁਝ ਨਹੀਂ ਸੀ ਕਹਿਣਾ। ਇਸ ਨੇ ਵੱਡੇ ਹੋ ਬੜੇ ਕੰਮ ਕਰਨੇ ਹਨ। ਜੇ ਹੁਣ ਤੋਂ ਹੀ ਇਸ ਦਾ ਹੌਸਲਾ ਮਾਰੀ ਰੱਖਿਆ ਤਾਂ ਵਧੇਗਾ ਕਿਵੇਂ ? "

ਮਾਤਾ ਜੀਵਨ ਕੌਰ ਜੀ ਰੋਜ਼ ਰਾਤ ਤਿੰਨਾਂ ਭਰਾਵਾਂ ਨੂੰ ਸੌਣ ਤੋਂ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਦੇ ਬਚਨ, ਸ਼ਹੀਦਾਂ ਦੇ ਕਾਰਨਾਮੇ ਤੇ ਪੂਰਨ ਸਿੱਖਾਂ ਦੀਆਂ ਸਾਖੀਆਂ ਸੁਣਾਂਦੇ। ਕੀਰਤਨ ਸੋਹਿਲੇ ਦੇ ਪਾਠ ਸੁਣਨ ਤੋਂ ਬਾਅਦ ਚੁੱਪ ਕਰ ਕੇ ਸੌਂ ਜਾਵੋ, ਸਿਖਾਂਦੇ ਸੀ।

10 ਸਾਲ ਦੀ ਉਮਰ ਤੋਂ ਬਾਅਦ ਸਾਹਿਬਜ਼ਾਦਾ ਪ੍ਰਤਾਪ ਸਿੰਘ ਜੀ ਦੌੜਨ, ਕਬੱਡੀ ਖੇਡਣ, ਤਕੜੇ ਤਕੜੇ ਹਾਣੀਆਂ ਨਾਲ ਕੁਸ਼ਤੀ ਕਰਨ, ਡੰਡ ਬੈਠਕਾਂ ਕੱਢਣ, ਗਤਕਾ ਖੇਡਣ ਲੱਗੇ। ਆਪ ਸਾਰੀਆਂ ਕਸਰਤਾਂ ਵਿੱਚ ਸਭ ਨੂੰ ਮਾਤ ਪਾ ਦਿੰਦੇ ਸਨ। 16-17 ਸਾਲ ਦੀ ਉਮਰ ਤਕ ਨੂਰਾਨੀ ਤੇਜ ਤੇ ਅਣਥੱਕ ਕਸਰਤ ਕਾਰਨ ਆਪ ਜੀ ਦੀ ਦੇਹ ਦੀ ਸੁੰਦਰਤਾ ਤੇ ਡੀਲ ਡੌਲ ਬਹੁਤ ਪ੍ਰਭਾਵਸ਼ਾਲੀ ਹੋ ਗਿਆ।

## ਨਿਤਾ ਪ੍ਰਤੀ ਪ੍ਰੋਗਰਾਮ

ਆਪ ਜੀ ਨੇ ਸਵੇਰੇ ਦੋ ਵਜੇ ਉੱਠ ਕੇ ਇਸ਼ਨਾਨ ਕਰਕੇ, ਆਸਾ ਦੀ ਵਾਰ ਵਿੱਚ ਸਤਿਗੁਰੂ ਹਰੀ ਸਿੰਘ ਜੀ ਨੂੰ ਨਮਸਕਾਰ ਕਰ ਪਿੱਛੇ ਬੈਠ ਜਾਣਾ। ਆਲਸ ਤਾਂ ਸਾਰੀ ਉਮਰ ਆਪਦੇ ਨੇੜੇ ਨਹੀਂ ਆਇਆ। ਆਪਨੇ ਬਾਬਾ ਸੰਤਾ ਸਿੰਘ (ਪਿੰਡ ਖਤਰਾਅ, ਜ਼ਿਲ੍ਹਾ ਅੰਮ੍ਰਿਤਸਰ) ਨੂੰ ਆਖਣਾ, "ਮੈਨੂੰ ਤੜਕੇ ਉਠਾ ਕੇ ਗੜਵਾ ਜਲ ਦਾ ਪਾਉਣ ਦੀ ਢਿੱਲ ਨਾ ਕਰਿਆ ਕਰੋ।" ਭੋਗ ਉਪਰੰਤ ਗੁਰੂ ਪਿਤਾ ਨਾਲ ਡੇਰੇ ਦੇ ਪ੍ਰਬੰਧ ਵੱਲ ਝਾਤੀ ਮਾਰਨੀ। ਸ਼ਾਮ ਨੂੰ ਹਾਣੀਆਂ ਨਾਲ ਖੇਡਣ ਨਿਕਲ ਤੁਰਨਾ। ਦਿਨ ਢਲਦੇ ਦੀਵਾਨ ਵਿੱਚ ਜੋਟੀਆਂ ਦੇ ਸ਼ਬਦ ਪੜ੍ਹਨੇ। ਜਦੋਂ ਆਪ

ਜੀ ਸਤਿਗੁਰੂ ਹਰੀ ਸਿੰਘ ਜੀ ਨਾਲ ਦੌਰਿਆਂ 'ਤੇ ਜਾਂਦੇ ਤਾਂ ਸ੍ਰੀ ਸਤਿਗੁਰੂ ਜੀ ਦੇ ਕੋਲ ਬੈਠ ਕੇ ਲੋਕਾਂ ਦੀਆਂ ਫ਼ਰਿਆਦਾਂ ਸੁਣਦੇ ਤੇ ਉਹਨਾਂ ਦੀਆਂ ਖੁਸ਼ੀਆਂ ਅਤੇ ਬਖ਼ਸ਼ਬੰਦੀ ਲਈ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਜ਼ ਕਰਦੇ। ਏਸ ਤਰ੍ਹਾਂ ਆਪ ਕਰੀਬ 16 ਸਾਲ ਗੁਰੂ ਚਰਨਾਂ ਵਿੱਚ ਰਹਿ ਕੇ ਗਿਆਨ ਦੀ ਪ੍ਰਾਪਤੀ ਕਰਦੇ ਰਹੇ।

## ਦਸਤਾਰਬੰਦੀ

ਸਤਿਗੁਰੂ ਹਰੀ ਸਿੰਘ ਜੀ ਨੇ ਸੰਮਤ 1963 ਬਿ. (ਸੰਨ 1906 ਈ.) ਨੂੰ ਦੇਹ ਤਿਆਗੀ। ਆਪ ਨੇ ਸਾਹਿਬਜ਼ਾਦਾ ਪ੍ਰਤਾਪ ਸਿੰਘ ਨੂੰ ਸੱਦ ਕੇ ਬਚਨ ਕਰ ਦਿੱਤਾ ਸੀ ਕਿ,

"ਹੁਣ ਤੂੰ ਸਾਂਭਿਆ ਕਰ ਸਭ, ਕੰਮ ਕਰਵਾਉਣ ਵਾਲਿਆਂ ਨੂੰ ਭੀ ਤੂੰ ਹੀ ਕਿਹਾ ਕਰ।"

ਇੰਝ 16 ਸਾਲ ਦੀ ਉਮਰ ਵਿੱਚ ਹੀ ਦਸਤਾਰਬੰਦੀ ਦੀ ਰਸਮ ਮਗਰੋਂ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮੋਢਿਆਂ ਉੱਤੇ ਨਾਮਧਾਰੀ ਪੰਥ ਦੀ ਜ਼ਿੰਮੇਵਾਰੀ ਦਾ ਭਾਰ ਪਿਆ ਤਾਂ ਉਸ ਵੇਲੇ ਤੱਕ ਆਪ ਨਾਮ ਬਾਣੀ ਦੇ ਨਿਪੁੰਨ ਅਭਿਆਸੀ, ਚੰਗੇ ਰਿਸ਼ਟ-ਪੁਸ਼ਟ, ਸਰੂ ਵਰਗੇ ਕੱਦ ਅਤੇ ਖੁੱਲ੍ਹੇ-ਡੁੱਲ੍ਹੇ ਸਰੀਰ ਵਾਲੇ, ਘੋੜ ਸਵਾਰੀ, ਤੈਰਾਕੀ ਦੇ ਅਤੇ ਕੁਸ਼ਤੀ ਦੇ ਮਾਹਿਰ, ਪੰਜਾਬੀ ਹਿੰਦੀ ਦੇ ਵਿਦਵਾਨ, ਸਿੱਖ ਇਤਿਹਾਸ ਦੇ ਜਾਣਕਾਰ, ਗੁਰਬਾਣੀ ਦੇ ਅਖੰਡ ਪਾਠੀ, ਗੁਰਮਤਿ ਸੰਗੀਤ ਅਤੇ ਸ਼ਾਸਤਰੀ ਸੰਗੀਤ ਦੇ ਪਰਵੀਨ ਕਲਾਕਾਰ ਬਣ ਚੁੱਕੇ ਸਨ ਅਤੇ ਅੰਗ੍ਰੇਜ਼ ਹਕੂਮਤ ਵੱਲੋਂ ਲਾਈਆਂ ਪਾਬੰਦੀਆਂ ਵੀ ਨਰਮ ਹੋ ਗਈਆਂ ਸਨ। ਪੁਲਿਸ ਚੌਕੀ ਦਰਵਾਜ਼ੇ ਤੋਂ ਹੋਰ ਪਰ੍ਹੇ ਹੋ ਗਈ ਸੀ।

## ਧਾਰਮਿਕ ਪੱਖ

ਸ਼ੁਰੂ ਵਿੱਚ ਪਿਤਾ ਜੀ ਦੇ ਸਦੀਵੀ ਵਿਛੋੜੇ ਕਾਰਣ ਸਤਿਗੁਰੂ ਪ੍ਰਤਾਪ ਸਿੰਘ ਜੀ ਵਧੇਰੇ ਵੈਰਾਗੇ, ਚੁੱਪ ਤੇ ਮਗਨ ਬਿਰਤੀ ਵਿੱਚ ਰਹਿਣ ਲੱਗੇ ਤੇ ਆਪਣਾ ਜ਼ਿਆਦਾ ਵਕਤ ਭਜਨ ਬੰਦਗੀ ਵਿੱਚ ਲਗਾਉਣ ਲੱਗੇ। ਆਪ ਜੀ ਦਾ ਤੇਜ ਮਸਤਕ ਵਾਲਾ ਸਰੂਪ ਹਰ ਦਰਸ਼ਕ ਨੂੰ ਮੋਹ ਲੈਂਦਾ ਸੀ। ਸ੍ਰੀ ਭੈਣੀ ਸਾਹਿਬ ਦੇ ਡੇਰੇ 'ਤੇ ਰੌਣਕ ਮੇਲਾ, ਆਪ ਜੀ ਨੂੰ ਇੱਕ ਤਰ੍ਹਾਂ ਦਾ ਝਮੇਲਾ ਹੀ ਲਗਦਾ ਸੀ ਤੇ ਮਨ ਤਪ ਕਰਨ ਨੂੰ ਕਰਦਾ ਸੀ। ਸੋ ਆਪ ਜੀ ਨੇ ਰੋਪੜ ਵਾਲੀ ਨਹਿਰ ਦੇ ਕਿਨਾਰੇ ਕੱਖਾਂ ਦੀ ਝੁੱਗੀ ਪਾ ਕੇ ਤਪ ਕਰਨਾ ਸ਼ੁਰੂ ਕਰ ਦਿੱਤਾ। ਆਖਰ ਮਾਤਾਵਾਂ

ਦੇ ਜ਼ੋਰ ਦੇਣ 'ਤੇ ਆਪ ਜੀ ਨੇ ਸ੍ਰੀ ਭੈਣੀ ਸਾਹਿਬ ਆ ਕਾਰ ਵਿਹਾਰ ਤੇ ਗੁਰ ਗੱਦੀ ਦੀਆਂ ਜ਼ੁੰਮੇਵਾਰੀਆਂ ਸੰਭਾਲਣੀਆਂ ਸ਼ੁਰੂ ਕੀਤੀਆਂ ਪਰ ਹਰ ਸਾਲ ਸਾਉਣ ਭਾਦੋਂ ਦੇ ਮਹੀਨੇ ਨਹਿਰ ਦੇ ਕਿਨਾਰੇ ਚਾਲੀ ਦਿਨ ਤਪ ਕਰਨ ਦਾ ਨੇਮ ਜਾਰੀ ਰੱਖਿਆ। ਆਪ ਕੱਖਾਂ ਦੀ ਝੁੱਗੀ ਵਿੱਚ, ਅੰਬਾਂ ਨਿੰਮਾਂ ਤੇ ਕਿੱਕਰਾਂ ਦੀ ਛਾਂ, ਨਹਿਰ ਦੇ ਕਿਨਾਰੇ ਇਕਾਂਤ ਨੂੰ ਹੀ ਪਿਆਰਾ ਸਮਝਦੇ। ਥੋੜ੍ਹਾ ਬੋਲਦੇ, ਥੋੜ੍ਹਾ ਛੱਕਦੇ, ਥੋੜ੍ਹਾ ਬਿਰਾਜਦੇ। ਦਿਨੇ ਕੀ, ਰਾਤ ਕੀ, ਆਪ ਭਜਨ ਬਾਣੀ ਤੇ ਸੰਜਮ ਵਿੱਚ ਹੀ ਗੁਜ਼ਾਰਦੇ।

ਸ੍ਰੀ ਸਤਿਗੁਰੂ ਜੀ ਆਪਣੇ ਮੁਖ਼ਾਰਬਿੰਦ ਤੋਂ ਜੋ ਵੀ ਬਚਨ ਉਚਾਰਦੇ ਅਟੱਲ ਹੁੰਦਾ। ਅਜਿਹੇ ਅਗੰਮੀ ਵਾਕ ਤਾਂ ਆਪ ਜੀ ਦੇ ਪਿਆਰੇ ਸਿੱਖਾਂ ਦੇ ਵੀ ਅਟੱਲ ਹੁੰਦੇ।

## ਨਾਮ ਸਿਮਰਨ

ਸ੍ਰੀ ਸਤਿਗੁਰੂ ਜੀ ਨਾਮ ਤੇ ਕੀਰਤਨ ਦਾ ਅਮੋਲਕ ਖਜ਼ਾਨਾ ਲੈ ਕੇ ਆਏ ਸਨ। ਆਪ ਹਰ ਨਰ ਨਾਰੀ ਨੂੰ ਨਾਮ ਜਪਣ ਦਾ ਉਪਦੇਸ਼ ਦਿੰਦੇ ਸਨ ਤੇ ਫ਼ਰਮਾਇਆ ਕਰਦੇ ਸਨ, "ਨਾਮ ਜਪਣ ਵਾਲੇ ਦੇ ਸਾਰੇ ਕਾਰਜ ਆਪਣੇ ਆਪ ਹੀ ਰਾਸ ਹੋ ਜਾਂਦੇ ਹਨ।"

ਆਪ ਜੀ ਨੇ 1 ਜੇਠ 1997 ਬਿ. (1940 ਈ.) ਨੂੰ ਹਰ ਪ੍ਰਾਣੀ-ਮਾਤਰ ਨੂੰ ਇੱਕ ਘੰਟਾ ਰੋਜ਼ ਨਾਮ ਸਿਮਰਨ ਕਰਨ ਦਾ ਉਪਦੇਸ਼ ਦਿੱਤਾ ਤੇ ਬਚਨ ਕੀਤਾ, "ਇਹ ਮੇਰੇ ਵੱਲੋਂ ਸਦਾ ਸੰਗ ਰੱਖਣ ਵਾਲੀ ਚੀਜ਼ ਹੈ, ਜੋ ਇਸ ਨੂੰ ਨਿਭਾਏਗਾ, ਮੈਂ ਉਸਦਾ ਸਦਾ ਜਾਮਨ ਹਾਂ।" ਆਪ ਜੀ ਫ਼ੁਰਮਾਉਂਦੇ, "ਇੱਕ ਘੰਟੇ ਦੀ ਇਕਾਗਰਤਾ ਸਾਰੇ ਦਿਨ ਲਈ ਪੂੰਜੀ ਦਾ ਕੰਮ ਕਰਦੀ ਹੈ।"

ਸ੍ਰੀ ਸਤਿਗੁਰੂ ਜੀ ਨੇ ਨਾਮ ਬਾਣੀ ਦਾ ਨਿਰੰਤਰ ਪ੍ਰਵਾਹ ਚਲਾਉਣ ਲਈ ਸੰਨ 1939 ਈ. ਵਿੱਚ ਸ੍ਰੀ ਭੈਣੀ ਸਾਹਿਬ ਤੇ ਸੰਨ 1947 ਈ. ਵਿੱਚ ਸ੍ਰੀ ਜੀਵਨ ਨਗਰ ਵਿੱਚ ਭਜਨ ਦੀਆਂ ਨਿਰੰਤਰ ਵਰਨੀਆਂ ਸ਼ੁਰੂ ਕੀਤੀਆਂ ਜੋ ਅਜ ਤਕ ਚਲ ਰਹੀਆਂ ਹਨ।

ਆਪ ਜੀ ਆਖਦੇ ਸਨ, "ਮੈਨੂੰ ਉਹ ਇਨਸਾਨ ਜੋ ਨਾਮ ਸਿਮਰਨ ਕਰਦਾ ਹੈ, ਭਾਵੇਂ ਕਿਸੇ ਵੀ ਭੇਖ ਵਿੱਚ ਹੈ, ਬਹੁਤ ਚੰਗਾ ਲੱਗਦਾ ਹੈ ਪਰ ਸਿਮਰਨ ਨਾ ਕਰਨ ਵਾਲਾ, ਉਸ ਚਿੱਚੜ ਵਾਂਗ ਹੈ, ਜਿਸ ਦੀ ਕਿਸਮਤ ਵਿੱਚ ਦੁੱਧ ਦੀ ਬਜਾਏ ਖ਼ੂਨ ਹੋਵੇ।"

ਆਪ ਜੀ ਆਖਦੇ, "ਜਿਸ ਦੀ ਰੋਜ਼ਾਨਾ ਜ਼ਿੰਦਗੀ ਦੇ ਕਾਰਯਕ੍ਰਮ ਵਿੱਚ ਨਾਮ ਸਿਮਰਨ ਅਭਿਆਸ ਲਈ ਕੋਈ ਵਕਤ ਨਹੀਂ, ਤਦ ਉਸ ਦੇ ਸਭੇ ਕੰਮ ਉਨ੍ਹਾਂ ਓਮੀਆਂ ਵਾਂਗ ਫਜ਼ੂਲ ਹਨ, ਜਿਨ੍ਹਾਂ ਨੂੰ ਅਧਿਆਤਮਕ ਰੂਹਾਨੀਅਤ ਦਾ ਕੋਈ ਅਹਿਸਾਸ ਨਹੀਂ।"

ਸ੍ਰੀ ਸਤਿਗੁਰੂ ਜੀ ਨੇ ਲੋਕ ਭਲਾਈ ਹਿਤ, ਕਿੰਨੇ ਕੁ ਪਾਠ, ਹਵਨ ਤੇ ਵਰਨੀਆਂ ਕਰਵਾਈਆਂ ਹੋਣਗੀਆਂ, ਕੋਈ ਅੰਤ ਨਹੀਂ। ਵਿਸ਼ੇਸ਼ ਤੌਰ 'ਤੇ ਸ੍ਰੀ ਗਰੰਥ ਸਾਹਿਬ ਜੀ ਦੇ ਸਵਾ ਸਵਾ ਲੱਖ ਪਾਠ ਦੋ ਵਾਰ ਕਰਵਾਏ। ਇਸ ਤੋਂ ਬਿਨਾਂ ਲੱਖਾਂ ਸਾਧਾਰਨ ਪਾਠ ਤੇ ਕਰੀਬ ਦਸ ਹਜ਼ਾਰ ਅਖੰਡ ਪਾਠ ਸ੍ਰੀ ਆਦਿ ਗਰੰਥ ਸਾਹਿਬ ਦੇ ਕਰਵਾਏ। ਸ੍ਰੀ ਦਸਮ ਗਰੰਥ ਸਾਹਿਬ ਦੇ ਅਨੇਕਾਂ ਅਖੰਡ ਪਾਠਾਂ ਦੇ ਭੋਗ ਪਵਾਏ। ਦੋ ਵਾਰ ਵਿਸ਼ਾਲ ਹਵਨ ਯੱਗ ਕਰਵਾਏ, ਜਿਨ੍ਹਾਂ ਵਿੱਚ ਦੋਵੇਂ ਵਾਰ ਸਵਾ ਸਵਾ ਲੱਖ ਚੰਡੀ ਦੀ ਵਾਰ ਦੇ ਪਾਠ ਕੀਤੇ ਗਏ। ਆਪ ਗੁਰਬਾਣੀ ਦਾ ਸ਼ੁੱਧ ਪਾਠ ਕਰਨ ਨੂੰ ਮਹਾਨਤਾ ਦਿੰਦੇ ਸਨ।

## ਕਸਰਤ ਤੇ ਖੇਡਾਂ

ਨਾਮ ਸਿਮਰਨ ਕਰਦਿਆਂ ਸਰੀਰਕ ਕ੍ਰਿਆਵਾਂ ਵੱਲੋਂ ਅਣਗਹਿਲੀ ਦੇ ਆਪ ਕਦੇ ਹੱਕ ਵਿੱਚ ਨਹੀਂ ਸਨ। ਉਨ੍ਹਾਂ ਦਾ ਯਕੀਨ ਸੀ ਕਿ ਨਾਮ ਜਪਣ ਲਈ ਵੀ ਤਾਂ ਨਰੋਏ ਸਰੀਰ ਦੀ ਲੋੜ ਹੈ। ਭਜਨ ਬਾਣੀ, ਇਸ਼ਨਾਨ, ਜੰਗਲ, ਸੈਰ, ਦੌੜ ਆਪ ਹਰ ਨੇਮ ਨੂੰ ਪੂਰਾ ਨਿਭਾਉਂਦੇ ਸਨ।

ਆਪ ਜੀ ਆਖਦੇ ਕਿ ਸੰਸਾਰ ਦੀਆਂ ਉੱਤਮ ਤੋਂ ਉੱਤਮ ਚੀਜ਼ਾਂ ਵਿੱਚੋਂ ਨੰਬਰ ਇੱਕ ਮਨੁੱਖਾ ਸਰੀਰ ਹੈ।" ਆਪ ਜੀ ਇਹ ਵੀ ਫ਼ਰਮਾਉਂਦੇ, "ਦੇਹ ਦੇ ਨਰੋਏ ਹੋਇਆਂ ਬਾਝੋਂ ਨਾ ਆਪਣਾ ਕੋਈ ਧਰਮ ਕਰਮ ਪੂਰਾ ਹੋ ਸਕਦਾ ਹੈ ਤੇ ਨਾ ਹੀ ਲੋੜਵੰਦ ਦੀ ਸੇਵਾ ਤੇ ਗ਼ਰੀਬ ਦੀ ਮਦਦ ਹੋ ਸਕਦੀ ਹੈ।"

ਸ੍ਰੀ ਸਤਿਗੁਰੂ ਜੀ ਗਤਕਾ, ਕੁਸ਼ਤੀ, ਕਬੱਡੀ, ਦੌੜ, ਨੇਜ਼ਾਬਾਜ਼ੀ, ਘੋੜ ਸਵਾਰੀ ਤੇ ਤੈਰਾਕੀ ਦੇ ਬਹੁਤ ਮਾਹਿਰ ਸਨ। ਆਪ ਜੀ ਦਾ ਸੁੰਦਰ ਸੁਡੌਲ ਸਰੀਰ ਵੱਡੇ ਵੱਡੇ ਪਹਿਲਵਾਨਾਂ ਦੀ ਬਨਾਵਟ ਤੇ ਸਰੀਰਾਂ ਨੂੰ ਮਾਤ ਪਾ ਦਿੰਦਾ।

ਘੋੜਸਵਾਰੀ ਦਾ ਆਪ ਜੀ ਨੂੰ ਬੜਾ ਸ਼ੌਕ ਸੀ। ਵੱਡੇ ਤੋਂ ਵੱਡੇ ਚੰਚਲ ਤੇ ਮਾਰਖ਼ੋਰੇ, ਅੜਬ ਘੋੜੇ ਜਾਂ ਘੋੜੀ ਦੀ ਸਵਾਰੀ ਆਪ ਜੀ ਦੇ ਵਾਸਤੇ ਇੱਕ ਸਾਧਾਰਨ ਕੰਮ ਸੀ। ਘੋੜਾ ਜਿਤਨਾ ਚਾਹੇ ਖ਼ਰਮਸਤ ਹੋਵੇ, ਆਪ ਉਸ ਨੂੰ ਕਾਬੂ ਕਰ ਲੈਂਦੇ ਸਨ। ਆਪ ਦੌਰੇ ਵੀ ਅਕਸਰ ਘੋੜਿਆਂ 'ਤੇ ਕਰਦੇ ਸਨ। ਆਪ ਜੀ ਦੀ ਸਵਾਰੀ ਦੇ ਘੋੜੇ ਜਾਂ ਘੋੜੀ 'ਤੇ ਆਮ ਸਵਾਰ ਨਹੀਂ ਬੈਠ ਸਕਦਾ ਸੀ। ਆਪ ਜੀ ਨੂੰ ਘੋੜੀਆਂ ਦੀ ਬਹੁਤ ਪਰਖ ਸੀ। ਵਧੀਆ ਨਸਲ ਦੇ ਘੋੜੇ ਘੋੜੀਆਂ ਦੀ ਇੱਕ ਘੋੜਸ਼ਾਲਾ ਵੱਡੇ ਪੱਧਰ 'ਤੇ ਆਪ ਜੀ ਨੇ ਬਣਵਾਈ।

ਘੋੜ ਦੌੜ ਦੀਆਂ ਰੇਸਾਂ ਵਿੱਚ ਸ੍ਰੀ ਸਤਿਗੁਰੂ ਜੀ ਦੇ ਘੋੜੇ ਘੋੜੀਆਂ ਨੇ ਪਹਿਲੇ ਦਰਜੇ ਦੇ ਇਨਾਮ ਤੇ ਸੋਨੇ ਦੇ ਕੱਪ ਜਿੱਤ ਕੇ ਦੇਸ਼ ਵਿਦੇਸ਼ ਵਿੱਚ ਧੁੰਮਾਂ ਪਾ ਦਿੱਤੀਆਂ।

# ਗਊਪਾਲ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਗਊ-ਪਾਲਕ ਤੇ ਗਊ-ਰੱਖਿਅਕ ਸਨ। ਗਊਆਂ ਨਾਲ ਆਪ ਜੀ ਨੂੰ ਸ਼ੁਰੂ ਤੋਂ ਹੀ ਬਹੁਤ ਪਿਆਰ ਸੀ। ਆਪ ਆਖਿਆ ਕਰਦੇ ਸਨ, "ਗਊ ਹੈ ਤਾਂ ਭਾਰਤ ਹੈ। ਗਊ ਨਾ ਰਹੀ ਤਾਂ ਭਾਰਤ ਨਹੀਂ ਰਹੇਗਾ।"

ਗਊ ਗ਼ਰੀਬ ਦੀ ਰੱਖਿਆ ਹਰ ਇੱਕ ਯੁਗਪੁਰਸ਼ ਕਰਦਾ ਆਇਆ ਹੈ। ਨਾਮਧਾਰੀ ਫਾਂਸੀਆਂ 'ਤੇ ਝੂਲ ਗਏ, ਤੋਪਾਂ ਸਾਹਵੇਂ ਉੱਡ ਗਏ ਪਰ ਗਊ ਹੱਤਿਆ ਦਾ ਵਿਰੋਧ ਜਾਰੀ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਸਲ ਸੁਧਾਰ ਵਿੱਚ ਘੋੜਿਆਂ ਦੇ ਆਰਮੀ ਹੌਰਸ ਸ਼ੋਅ ਸਮੇਂ
ਅੱਵਲ ਆਈ ਘੋੜੀ 'ਡਾਂਸਿੰਗ ਗਰ਼ਲ' ਤੇ ਉਹਦੇ ਬੱਚੇ ਨਾਲ।
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਨਾਲ ਖੜੋਤੇ ਹੋਏ ਹਨ।

ਰੱਖਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਾਰਦਿਕ ਇੱਛਾ ਸੀ ਕਿ ਰਿਸ਼ੀਆਂ ਮੁਨੀਆਂ ਦੇ ਇਸ ਦੇਸ਼ ਵਿੱਚ ਗਊ-ਹੱਤਿਆ ਪੂਰਨ ਤੌਰ 'ਤੇ ਵਿਵਰਜਿਤ ਹੋਵੇ। ਇਸ ਲਈ ਆਪ ਉਪਰਾਲੇ ਕਰਦੇ ਹੀ ਰਹਿੰਦੇ। ਸੰਨ 1937 ਈ. ਵਿੱਚ ਅੰਗਰੇਜ਼ ਹਕੂਮਤ ਨੇ ਲਾਹੌਰ ਵਿੱਚ ਮਾਡਰਨ ਮਸ਼ੀਨਰੀ ਨਾਲ ਲੈਸ ਇੱਕ ਬੁੱਚੜਖਾਨਾ ਖੋਲਣ ਦਾ ਫੈਸਲਾ ਕਰ ਲਿਆ। ਇਹ ਸੁਣਦੇ ਸਾਰ ਸ੍ਰੀ ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਚੰਡੀ ਦੀ ਵਾਰ ਦੇ ਪਾਠਾਂ ਦਾ ਇੱਕ ਵਿਸ਼ਾਲ ਹਵਨ ਯੱਗ ਸ਼ੁਰੂ ਕਰਵਾ ਦਿੱਤਾ। ਜਿੰਨਾ ਚਿਰ ਸਰਕਾਰ ਵੱਲੋਂ ਬੁੱਚੜਖਾਨੇ ਦੀ ਤਜਵੀਜ਼ ਰੱਦ ਨਹੀਂ ਕੀਤੀ ਗਈ ਓਨਾਂ ਚਿਰ ਪਾਠਾਂ ਨੂੰ ਜਾਰੀ ਰੱਖਿਆ ਗਿਆ। ਜਦੋਂ ਬੁੱਚੜਖਾਨੇ ਦੀ ਤਜਵੀਜ਼ ਰੱਦ ਹੋਈ ਉਦੋਂ ਤੀਕ ਚੰਡੀ ਦੀ ਵਾਰ ਦੇ 3 ਲੱਖ 15 ਹਜ਼ਾਰ 507 ਪਾਠ ਹੋ ਚੁੱਕੇ ਸਨ।

ਨਾਮਧਾਰੀ ਜਗਤ ਵਿੱਚ ਖੁਸ਼ੀ ਦੀ ਲਹਿਰ ਦੌੜ ਗਈ ਅਤੇ ਅਨੇਕ ਗਊ-ਪ੍ਰੇਮੀ ਜਥੇਬੰਦੀਆਂ ਨੇ ਸ੍ਰੀ ਸਤਿਗੁਰੂ ਜੀ ਦਾ ਕੋਟਾਨ ਕੋਟ ਧੰਨਵਾਦ ਕੀਤਾ।



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਇਨਾਮ-ਪ੍ਰਾਪਤ ਨੌਲੱਖੀ ਗਊ ਨਾਲ ਖੜ੍ਹੇ।

ਗਊ ਰੱਖਿਆ ਦੇ ਨਾਲ ਨਾਲ ਆਪ ਜੀ ਨੇ ਗਊਆਂ ਦੀ ਦੇਖ-ਭਾਲ ਤੇ ਸੰਭਾਲ ਹਿਤ, ਸ੍ਰੀ ਭੈਣੀ ਸਾਹਿਬ ਤੇ ਸ੍ਰੀ ਜੀਵਨ ਨਗਰ ਵਿਖੇ ਗਊਸ਼ਾਲਾਵਾਂ ਕਾਇਮ ਕੀਤੀਆਂ। ਉਨ੍ਹਾਂ ਵਾਸਤੇ ਸੇਵਾਦਾਰ ਰੱਖੇ। ਦਿਨ ਵਿੱਚ ਇੱਕ ਵੇਰਾਂ ਆਪ ਗਊਆਂ ਨੂੰ ਜ਼ਰੂਰ ਵੇਖਦੇ। ਹਰ ਇੱਕ ਗਊ ਦਾ ਆਪ ਉਚੇਚਿਆਂ ਧਿਆਨ ਰੱਖਦੇ। ਆਪ ਸਵੇਰ-ਸਾਰ ਗਊਆਂ ਨੂੰ ਵੇਖ ਪ੍ਰਸੰਨਤਾ ਪ੍ਰਾਪਤ ਕਰਦੇ ਤੇ ਕਹਿੰਦੇ, "ਗਊਆਂ ਵੇਖ ਮੇਰਾ ਮਨ ਖੇੜੇ ਵਿੱਚ ਰਹਿੰਦਾ ਹੈ।"

ਸੇਵਾ ਸਦਕਾ ਆਪ ਜੀ ਦੀਆਂ ਗਊਆਂ ਨੇ ਦੇਸ਼ ਭਰ ਵਿੱਚ ਨਾਮਣਾ ਖੱਟਿਆ, ਇਨਾਮ ਜਿੱਤੇ ਤੇ ਦੁੱਧ ਤੇ ਘਿਓ ਦੇ ਨਵੇਂ ਰਿਕਾਰਡ ਸਥਾਪਤ ਕੀਤੇ। ਬੁੱਚੜ ਖਾਨਿਆਂ ਨੂੰ ਜਾ ਰਹੀਆਂ ਗਊਆਂ ਨੂੰ ਖਰੀਦ ਕੇ ਆਪ ਜੀ ਨੇ ਮਹਾਨ ਉਪਕਾਰ ਕੀਤਾ ਤੇ ਇਹਨਾਂ ਗਊਆਂ ਤੋਂ ਆਮ ਨਾਲੋਂ ਕਿਤੇ ਵੱਧ ਮਾਤਰਾ ਵਿੱਚ ਦੁੱਧ ਤੇ ਘਿਓ ਪ੍ਰਾਪਤ ਕੀਤਾ।



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਸ਼ੂਆਂ ਦੀ ਨਸਲ ਦਾ ਸੁਧਾਰ ਕੀਤਾ। ਸੋਨੀਪਤ ਦੇ ਨੇੜੇ ਇੱਕ ਪਸ਼ੂ ਪ੍ਰਦਰਸ਼ਨੀ ਵਿੱਚ ਸ੍ਰੀ ਸਤਿਗੁਰੂ ਜੀ, ਸ੍ਰੀ ਖਰੁਸ਼ਚੋਵ ਅਤੇ ਬਲਗਾਨਿਨ ਨੂੰ ਵਧੀਆ ਨਸਲ ਦੀ ਮੱਝ ਦੇਣ ਦੀ ਬਖਸ਼ਿਸ਼ ਕਰ ਰਹੇ ਹਨ। ਨਾਲ ਹਨ ਗਵਰਨਰ ਪੰਜਾਬ ਸ੍ਰੀ ਗੈਡਗਿਲ ਅਤੇ ਮੁੱਖ ਮੰਤਰੀ ਸ: ਪ੍ਰਤਾਪ ਸਿੰਘ ਕੈਰੋਂ।

ਆਪ ਜੀ ਦੇ ਪਸ਼ੂ ਭਾਰਤੀ ਪ੍ਰਦਰਸ਼ਨੀਆਂ ਵਿੱਚ ਪਹਿਲੇ ਦਰਜੇ 'ਤੇ ਆਉਂਦੇ। ਹਰਿਆਣਾ ਨਸਲ ਦੀ ਗਊ ਪੁਤਲੀ ਦੁੱਧ ਉਪਜ ਵਿੱਚ ਸਰਬ ਹਿੰਦ ਮੁਕਾਬਲੇ ਵਿੱਚ ਪਹਿਲੇ ਦਰਜੇ 'ਤੇ ਆਈ। ਆਪ ਜੀ ਨੇ ਵਧੀਆ ਨਸਲ ਦੀਆਂ ਮੱਝਾਂ ਵੀ ਰੱਖੀਆਂ ਸਨ। ਆਪ ਜੀ ਨੇ ਬੜੇ ਪਿਆਰ ਨਾਲ ਆਪਣੇ ਪਸ਼ੂਆਂ ਦੇ ਨਾਂ ਭਾਰਤੀ ਰੰਗ ਢੰਗ ਦੇ ਰੱਖੇ ਹੋਏ ਸਨ। ਚੰਗੀ ਨਸਲ ਦਾ ਪਸ਼ੂ ਕਿਤੇ ਵੀ ਹੋਵੇ, ਆਪ ਉਸਨੂੰ ਉੱਥੇ ਜਾ ਕੇ ਵੇਖਦੇ ਤੇ ਵੱਧ ਤੋਂ ਵੱਧ ਕੀਮਤ ਦੇ ਕੇ ਲੈ ਆਉਂਦੇ।

ਸ੍ਰੀ ਸਤਿਗੁਰੂ ਜੀ, ਸ੍ਰੀ ਭੈਣੀ ਸਾਹਿਬ ਤੇ ਸ੍ਰੀ ਜੀਵਨ ਨਗਰ ਆਪਣੇ ਕੋਲੋਂ ਖਰਚ ਕਰਕੇ ਪਸ਼ੂ ਪਾਲਕਾਂ ਨੂੰ ਉਤਸ਼ਾਹ ਦੇਣ ਵਾਸਤੇ ਕਰੀਬ ਹਰ ਮੇਲੇ 'ਤੇ ਪਸ਼ੂ ਪ੍ਰਦਰਸ਼ਨੀਆਂ ਕਰਦੇ ਤੇ ਜੇਤੂ ਪਸ਼ੂਆਂ ਦੇ ਮਾਲਕਾਂ ਨੂੰ ਇਨਾਮ ਵੰਡਦੇ।

ਆਪ ਲਾਵਾਰਿਸ ਗਊਆਂ, ਜਿਨ੍ਹਾਂ ਦੇ ਮਾਲਕ ਸਾਰੀ ਉਮਰ ਦੁੱਧ ਪੀ ਕੇ, ਬੁੱਢੇ ਵੇਲੇ ਡੰਡਾ ਮਾਰ ਘਰੋਂ ਬਾਹਰ ਕੱਢ ਦਿੰਦੇ ਸਨ, ਉਨ੍ਹਾਂ ਨੂੰ ਮੰਗਵਾ, ਸੇਵਾ ਕਰਿਆ ਕਰਦੇ। ਆਪ ਆਖਦੇ ਇਨ੍ਹਾਂ ਦੀ ਸੇਵਾ ਐਵੇਂ ਨਹੀਂ ਜਾਂਦੀ। ਇਨ੍ਹਾਂ ਦਾ ਗੋਹਾ, ਸੇਵਾ ਦਾ ਮੁੱਖ ਮੋੜ ਜਾਂਦਾ ਹੈ। ਆਪ ਖੇਤਾਂ ਵਿੱਚ ਗੋਹੇ ਦੀ ਖਾਦ ਨੂੰ ਵਿਸ਼ੇਸ਼ਤਾ ਦਿੰਦੇ, ਕਿਉਂਕਿ ਇਹ ਖਾਦ ਭੌਂਏ ਦੀ ਤਾਕਤ ਨੂੰ ਕਾਇਮ ਰੱਖਦੀ ਹੈ।

ਜਿਹੜੀ ਵੀ ਸੰਸਥਾ ਗਊ ਰੱਖਿਆ ਸਬੰਧੀ ਯਤਨ ਕਰਦੀ, ਆਪ ਉਸ ਦੇ ਸਮਾਗਮ 'ਤੇ ਜ਼ਰੂਰ ਜਾਂਦੇ ਤੇ ਪੂਰਾ ਸਹਿਯੋਗ ਦਿੰਦੇ। ਸੰਨ 1952 (ਸੰਮਤ 2009) ਦੀ ਹਿਸਾਰ ਵਿੱਚ ਹੋਈ ਸਰਬ ਹਿੰਦ ਪਸ਼ੂ ਪ੍ਰਦਰਸ਼ਨੀ ਵਿੱਚ ਸਭ ਤੋਂ ਵੱਧ ਇਨਾਮ ਜਿੱਤਣ ਵਾਲੀਆਂ ਗਊਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਸਨ। ਇਨਾਮ ਦੇਣ ਮਗਰੋਂ ਭਾਸ਼ਣ ਦਿੰਦੇ ਹੋਏ, ਉਸ ਵਕਤ ਦੇ ਰਾਸ਼ਟਰਪਤੀ ਡਾ. ਰਾਜਿੰਦਰ ਪ੍ਰਸਾਦ ਜੀ ਨੇ ਕਿਹਾ, "ਜਿਸ ਨੇ ਗਊ ਪਾਲਣ ਸੀਖਣਾ ਹੈ, ਵੋਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕੇ ਪਾਸ ਜਾ ਕਰ ਸੀਖੇਂ।"

ਪਸ਼ੂ-ਚਕਿਤਸਾ ਦੇ ਨੁਸਖੇ ਸ੍ਰੀ ਸਤਿਗੁਰੂ ਜੀ ਨੇ ਲਿਖ ਕੇ ਰੱਖੇ ਹੋਏ ਸਨ। ਆਮ ਕਰਕੇ ਉਹ ਪਏ ਹੀ ਰਹਿੰਦੇ। ਆਪ ਜੀ ਆਪਣੀ ਯਾਦਦਾਸ਼ਤ ਤੋਂ ਹੀ ਦਵਾਈਆਂ ਦਸਦੇ ਤੇ ਕਰਵਾਉਂਦੇ।

# ਲੰਗਰ

ਆਪ ਜੀ ਦੇ ਦਰ 'ਤੇ ਅੰਨ ਦਾ ਲੰਗਰ ਸਦਾ ਲੱਗਾ ਰਹਿੰਦਾ। ਸਦਾ ਬਰਤ ਲੰਗਰ ਦੀ ਪ੍ਰਥਾ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੰਮਤ 1918 ਬਿ. ਵਿੱਚ ਚਲਾਇਆ ਸੀ ਤੇ ਹੁਕਮ ਕੀਤਾ, "ਜੇ ਗਊ ਦਾ ਕਾਤਲ ਵੀ ਖ਼ੂਨ ਨਾਲ ਲਿਬੜੀ ਹੋਈ ਛੁਰੀ ਲੈ ਕੇ ਆਵੇ ਤੇ ਜੇ ਉਸ ਨੂੰ ਪ੍ਰਸ਼ਾਦਾ ਨਹੀਂ ਦਿੱਤਾ ਜਾਂਦਾ ਤਾਂ ਬਖਸ਼ੇ ਨਹੀਂ ਜਾਓਗੇ" ਇਹ ਸਦਾ-ਬਰਤ ਲੋਹ ਅੱਜ ਤੱਕ ਚੱਲ ਰਹੀ ਹੈ, ਜਿੱਥੇ ਬਿਨਾਂ ਕਿਸੇ ਵਿਤਕਰੇ ਦੇ ਲੋੜਵੰਦ ਨੂੰ , ਹਰ ਵਕਤ ਲੰਗਰ ਪ੍ਰਸ਼ਾਦਾ ਤਿਆਰ ਮਿਲਦਾ ਹੈ।



*ਪੰਜਾਬ ਪਸ਼ੂ ਵਿਗਿਆਨ ਕਾਲਜ ਹਿਸਾਰ ਦੇ ਵਿਦਿਆਰਥੀਆਂ ਨੂੰ ਸੱਚੇ ਪਾਤਸ਼ਾਹ ਜੀ ਲੰਗਰ ਛਕਾਉਂਦੇ ਹੋਏ।*

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਜੀਵਨ-ਕਾਲ ਵਿੱਚ ਇਸ ਸਦਾ ਬਰਤ ਲੰਗਰ ਵਿੱਚ ਕਦੇ ਵਿਘਨ ਨਹੀਂ ਪੈਣ ਦਿੱਤਾ। ਆਪ ਜੀ ਦੀ ਮਹਾਨ ਕਿਰਪਾ ਨਾਲ ਲੰਗਰ ਵਿੱਚ ਕਦੇ ਥੁੜ੍ਹ ਦਾ ਅਨੁਭਵ ਨਹੀਂ ਹੋਇਆ।

ਕਈ ਅਭਿਆਗਤਾਂ ਨੂੰ ਤਾਂ ਸ੍ਰੀ ਭੈਣੀ ਸਾਹਿਬ ਦੇ ਲੰਗਰ ਨੇ ਜੀਵਨ ਭਰ ਪਨਾਹ ਦਿੱਤੀ। ਆਪ ਜੀ ਨੇ ਸ੍ਰੀ ਜੀਵਨ ਨਗਰ ਵਿੱਚ ਵੀ ਅਤੁੱਟ ਲੰਗਰ ਵਰਤਾਉਣ ਦਾ ਹੁਕਮ ਦਿੱਤਾ। ਦੇਸ਼ ਦੇ ਵੰਡਾਰੇ ਸਮੇਂ, ਸ੍ਰੀ ਜੀਵਨ ਨਗਰ ਵਿਖੇ ਆਏ ਬੇਘਰ ਲੋਕਾਂ ਨੂੰ ਆਪ ਨੇ ਆਪਣੇ ਕੋਲੋਂ ਲੰਗਰ ਅਤੇ ਬਿਸਤਰੇ, ਕੱਪੜੇ ਦਿੱਤੇ। ਆਪ ਜੀ ਲੋੜ ਪੈਣ 'ਤੇ ਲੰਗਰ ਦੀ ਸੇਵਾ ਆਪਣੇ ਪਵਿੱਤਰ ਕਰ ਕਮਲਾਂ ਨਾਲ, ਬੜੇ ਚਾਅ ਨਾਲ ਕਰਦੇ ਸਨ।

ਆਪ ਜੀ ਕਹਿੰਦੇ ਸਨ ਕਿ "ਅੰਨ ਦਾ ਸਤਿਕਾਰ ਕਰੋ, ਇਸ ਨੂੰ ਪੈਰਾਂ ਹੇਠ ਨਾ ਸੁੱਟੋ। ਪ੍ਰਸ਼ਾਦਾ ਛਕਣ ਉਪਰੰਤ ਥਾਲੀ ਧੋ ਕੇ ਪੀਵੋ, ਜਿਹੜਾ ਥਾਲੀ ਧੋ ਕੇ ਪੀਂਦਾ ਹੈ, ਉਹ ਭੁੱਖਾ ਨਹੀਂ ਮਰਦਾ ਭਾਵੇਂ ਦਾਣੇ ਮੋਤੀਆਂ ਦੇ ਭਾਅ ਹੋ ਜਾਣ।"

ਆਪ ਸਦਾ ਸੁੱਚ ਸੋਧ ਤੇ ਧਰਮ ਦੀ ਕਿਰਤ ਉੱਤੇ ਜ਼ੋਰ ਦਿੰਦੇ ਤੇ ਆਪ ਵੀ ਪ੍ਰਸ਼ਾਦ ਉਸੇ ਘਰ ਦਾ ਪ੍ਰਵਾਨ ਕਰਦੇ ਜਿਸ ਨੇ ਭਜਨ ਪੁੱਛਿਆ ਹੋਵੇ ਤੇ ਕਾਰ ਵਿਹਾਰ ਸ਼ੁੱਧ ਹੋਵੇ।

# ਸੰਗੀਤ

ਸ੍ਰੀ ਸਤਿਗੁਰੂ ਜੀ ਨੇ ਆਪਣੇ ਜੀਵਨ-ਕਾਲ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਲਾਈ ਸੰਗੀਤ ਪ੍ਰਥਾ ਨੂੰ ਸਿਖਰਾਂ ਛੋਹਣ ਦਾ ਬਲ ਬਖਸ਼ਿਆ। ਆਪ ਜੀ ਸੰਗੀਤ ਦੇ ਮਹਾਨ ਵਿਦਵਾਨ ਸਨ। ਜਦੋਂ ਕਦੀ ਦਿਲਰੁਬਾ ਲੈ ਬਹਿ ਜਾਂਦੇ ਤਾਂ ਉਸ ਤੋਂ ਨਿਕਲੀਆਂ ਅਲਾਹੀ ਧੁਨਾਂ ਸੁਣਕੇ ਉੱਡਦੇ ਪੰਛੀ ਉਡਣਾ ਵੀ ਭੁੱਲ ਜਾਂਦੇ। ਆਪ ਜੀ ਨੂੰ ਸੰਗੀਤ ਬਾਰੇ ਲੋਹੜੇ ਦੀ ਮੁਹਾਰਤ ਹਾਸਲ ਸੀ।

ਸ੍ਰੀ ਸਤਿਗੁਰੂ ਜੀ ਸੁਰ-ਤਾਲ ਲੈਅ ਨੂੰ ਬੜੀ ਬਾਰੀਕੀ ਨਾਲ ਪਰਖਦੇ ਸਨ। ਕਵੀ-ਦਰਬਾਰ, ਸੰਗੀਤ ਸੰਮੇਲਨ, ਕਰਕੇ ਆਪ ਕਲਾਕਾਰਾਂ ਨੂੰ ਖਾਸ ਉਤਸ਼ਾਹ ਦਿੰਦੇ ਅਤੇ ਚੰਗੀ



ਦਿਲਰੁਬਾ ਵਜਾਉਂਦੇ ਹੋਏ ਸ੍ਰੀ ਸਤਿਗੁਰੂ ਜੀ। ਸੱਜੇ ਪਾਸੇ ਸਾਥ ਦੇ ਰਹੇ ਹਨ, ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ।

ਕਵਿਤਾ, ਗੁਰਮਤਿ ਸੰਗੀਤ ਤੇ ਸ਼ੁੱਧ ਪਾਠ ਕਰਨ ਵਾਲਿਆਂ ਨੂੰ ਆਪਣੇ ਕਰ ਕਮਲਾਂ ਨਾਲ ਨਗਦ, ਇਨਾਮ ਤੇ ਸਿਰੋਪੇ ਪ੍ਰਦਾਨ ਕਰਦੇ ਤੇ ਉਨ੍ਹਾਂ ਤੋਂ ਬੱਚਿਆਂ ਨੂੰ ਸਿੱਖਿਆ ਦਿਲਵਾਂਦੇ। ਸ਼ਾਸਤਰੀ ਸੰਗੀਤ ਨੂੰ ਕਾਇਮ ਰੱਖਣ ਲਈ ਤੇ ਸਿੱਖਾਂ ਵਿੱਚ ਸੰਗੀਤ ਦੀ ਰੁਚੀ ਪੈਦਾ ਕਰਨ ਲਈ ਆਪ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਨਾਮਧਾਰੀ ਸੰਗੀਤ ਵਿਦਿਆਲਾ ਖੋਲ੍ਹਿਆ, ਜਿੱਥੇ ਉੱਚ ਕੋਟੀ ਦੇ ਸੰਗੀਤਕਾਰ ਬਾਲ-ਵਿਦਿਆਰਥੀਆਂ ਨੂੰ ਆਪਣਾ ਹੁਨਰ ਸਿਖਾਉਂਦੇ ਸਨ। ਸ੍ਰੀ ਸਤਿਗੁਰੂ ਜੀ ਸਮੇਂ ਸਮੇਂ ਬੱਚਿਆਂ ਦੀ ਆਪ ਪ੍ਰੀਖਿਆ ਲੈਂਦੇ ਸਨ।

ਸ੍ਰੀ ਸਤਿਗੁਰੂ ਜੀ ਰਾਗੀ-ਰਬਾਬੀਆਂ ਨੂੰ ਬੁਲਾ ਕੇ ਉਹਨਾਂ ਪਾਸੋਂ ਪੁਰਾਤਨ ਰੀਤਾਂ ਚੌਕੀਆਂ ਦੇ ਢੰਗ ਦੇ ਸ਼ਬਦ ਸੁਣਦੇ ਰਹਿੰਦੇ। ਆਪ ਜੀ ਨੂੰ ਜਿਥੇ ਵੀ ਕਿਸੇ ਕਲਾਕਾਰ ਦਾ ਪਤਾ ਲਗਦਾ, ਉਚੇਚੇ ਤੌਰ 'ਤੇ ਉਥੇ ਜਾਂਦੇ। ਰਾਗੀ ਆਪ ਨੂੰ ਰਾਗ ਦਾ ਬਾਦਸ਼ਾਹ ਕਹਿ ਸਤਿਕਾਰਦੇ ਸਨ।

1933 ਈ. ਵਿੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ, ਇੱਕ ਗੁਰਮਤਿ ਸੰਗੀਤ ਸੰਮੇਲਨ ਕਰਵਾਇਆ, ਜਿਸ ਵਿੱਚ ਇਨਾਮੀ ਪ੍ਰਤੀਯੋਗਤਾ ਰੱਖੀ ਗਈ। ਸਿਖਰ 'ਤੇ ਆਉਣ ਵਾਲੇ ਰਾਗੀਆਂ ਨੂੰ ਇਨਾਮ ਤੇ ਸਿਰੋਪੇ ਦਿੱਤੇ ਗਏ।

ਆਪ ਜੀ ਨੇ ਫ਼ੁਰਮਾਇਆ, "ਜਦ ਮੈਨੂੰ ਕੋਈ ਸੰਗੀਤਕਾਰ ਆਪਣੇ ਗੁਣ ਦਾ ਚਮਤਕਾਰ ਵਿਖਾਉਂਦਾ ਹੈ ਤਾਂ ਮੇਰੇ ਮਨ ਦੀ ਤ੍ਰਿਪਤੀ ਇਸ ਤਰ੍ਹਾਂ ਕਰਦਾ ਹੈ, ਜਿਵੇਂ ਇੱਕ ਅਤਿ ਪਿਆਸੇ ਨੂੰ ਰੇਗਿਸਤਾਨ ਦੇ ਉੱਚੇ ਟਿੱਬਿਆਂ ਵਿੱਚ ਫਿਰਦੇ ਨੂੰ ਨਖ਼ਲਸਤਾਨ ਲੱਭ ਜਾਵੇ।"

# ਬੱਚਿਆਂ ਲਈ

ਸ੍ਰੀ ਸਤਿਗੁਰੂ ਜੀ ਦਾ ਬੱਚਿਆਂ ਨਾਲ ਬੇਹੱਦ ਪਿਆਰ ਸੀ। ਸਦਾ ਪਿਆਰ ਭਰੀ ਮਿੱਠੀ ਮੁਸਕਾਨ ਨਾਲ ਉਨ੍ਹਾਂ ਵਲ ਵੇਖਦੇ, ਪਿਆਰਦੇ ਅਤੇ ਆਪਣੀ ਰਹਿਮਤ ਦੀ ਬੁੱਕਲ ਵਿੱਚ ਵਲ੍ਹੇਟ ਲੈਂਦੇ। ਬਦਾਮਾਂ ਦਾ ਪ੍ਰਸ਼ਾਦ ਤਾਂ ਸਦਾ ਬਖਸ਼ਦੇ ਅਤੇ ਪ੍ਰਸ਼ਾਦ ਲੈਣ ਦੀ ਜਾਚ ਵੀ ਦੱਸਦੇ।

ਆਪ ਜੀ ਦਾ ਫ਼ਰਮਾਨ ਸੀ ਕਿ, "ਬਚਪਨ ਹੀ ਉਹ ਧਰਤੀ ਹੈ, ਜਿਸ ਵਿੱਚ ਉੱਚੇ ਵਿਚਾਰਾਂ ਦੇ ਅਤੇ ਸ਼ੁੱਧ ਵਿਹਾਰ ਦੇ ਬੀਜ ਬੋਏ ਜਾ ਸਕਦੇ ਹਨ। ਬਚਪਨ ਦੇ ਪਕਾਏ ਸੰਸਕਾਰ ਉਮਰ ਭਰ ਸਾਥ ਨਹੀਂ ਛੱਡਦੇ। ਇਸ ਲਈ ਬਚਪਨ ਵਿੱਚ ਚੰਗੀ ਸੰਗਤ ਤੇ ਉੱਦਮੀ ਵਤੀਰਾ ਹਰੇਕ ਮਨੁੱਖ ਨੂੰ ਮਿਲਣੇ ਚਾਹੀਦੇ ਹਨ।"

ਬੱਚੇ ਨੂੰ ਮੁੱਢਲੀ ਸਿੱਖਿਆ ਹੀ ਵੱਡੇ ਹੋ ਕੇ ਉੱਚਾ ਆਚਰਨ ਵਾਲਾ ਜੀਵਨ ਬਿਤਾਉਣ ਲਈ ਮੱਦਦ ਕਰਦੀ ਹੈ। ਆਪ ਜੀ ਬਚਨ ਕਰਦੇ, "ਬਹੁਤੇ ਬੱਚਿਆਂ ਨਾਲੋਂ ਥੋੜ੍ਹੀ ਪਰ ਗੁਣਵਾਨ ਔਲਾਦ ਚੰਗੀ ਹੈ ਤਾਂ ਜੋ ਬੱਚਿਆਂ ਨੂੰ ਸਹੀ ਸਿੱਖਿਆ ਦਿੱਤੀ ਜਾ ਸਕੇ। ਬੱਚੇ ਨਰੋਏ ਤੇ ਸਿਹਤਮੰਦ ਹੋਣੇ ਚਾਹੀਦੇ ਹਨ।"

ਸ੍ਰੀ ਭੈਣੀ ਸਾਹਿਬ ਵਿਖੇ ਖੋਲ੍ਹੇ ਗਏ ਸਕੂਲ ਤੇ ਸੰਗੀਤ ਵਿਦਿਆਲੇ ਵਿੱਚ ਬੱਚਿਆਂ ਨੂੰ ਵਿੱਦਿਆ ਪੜ੍ਹਾਉਣ ਦੇ ਨਾਲ ਨਾਲ, ਸ਼ੁੱਧ-ਗੁਰਬਾਣੀ ਪੜ੍ਹਨੀ ਦੱਸੀ ਜਾਂਦੀ, ਸਹੀ ਰਾਗਾਂ ਵਿੱਚ ਸ਼ਬਦ ਗਾਇਨ ਕਰਨਾ ਸਿਖਾਇਆ ਜਾਂਦਾ। ਏਸੇ ਸਕੂਲ ਦੇ ਬੱਚਿਆਂ ਵੱਲੋਂ ਇੱਕ ਮੈਗਜ਼ੀਨ (ਪਿਆਰਾ) ਵੀ ਕੱਢਣਾ ਸ਼ੁਰੂ ਕੀਤਾ ਗਿਆ। ਇਸ ਦੇ ਸੰਪਾਦਕ ਸੰਤ ਪ੍ਰੀਤਮ ਸਿੰਘ ਜੀ ਕਵੀ ਸਨ। ਬੱਚਿਆਂ ਵਿੱਚ ਨਾਮ ਸਿਮਰਨ ਦੀ ਪ੍ਰਪਕਤਾ ਲਈ ਸ੍ਰੀ ਭੈਣੀ ਸਾਹਿਬ ਵਿਖੇ ਨਿਰੰਤਰ ਭਜਨ ਵਰਨੀਆਂ ਵੀ ਚਲ ਰਹੀਆਂ ਸਨ। ਬਾਅਦ ਵਿੱਚ ਜਦੋਂ ਸ੍ਰੀ ਜੀਵਨ ਨਗਰ ਦੀ ਸਥਾਪਨਾ ਹੋਈ ਤਾਂ ਉਸ ਇਲਾਕੇ ਵਿੱਚ ਵਿੱਦਿਆ ਦੇ ਚਾਨਣ ਦੀ ਲੋਅ ਨੂੰ ਦੂਰ ਦੂਰ ਤਕ ਪਹੁੰਚਾਉਣ ਲਈ ਆਪ ਜੀ ਨੇ ਪੁਰਾਤਨ ਸਭਿਆਚਾਰ ਦਾ ਪ੍ਰਤੀਕ ਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਖੋਲ੍ਹਿਆ ਤੇ 500 ਏਕੜ ਜ਼ਮੀਨ ਸਕੂਲ ਦੇ ਨਾਂ ਕਰ ਦਿੱਤੀ।

ਸ੍ਰੀ ਸਤਿਗੁਰੂ ਜੀ ਚਾਹੁੰਦੇ ਸਨ ਕਿ ਰਿਸ਼ੀਆਂ ਦੇ ਆਸ਼ਰਮਾਂ ਵਾਂਗ ਪੜ੍ਹਾਈ ਦੇ ਨਾਲ ਨਾਲ ਸ਼ੁੱਧ ਤੇ ਸਾਦਾ ਜੀਵਨ ਬਤੀਤ ਕਰਨ ਦੀ ਨਰੋਈ ਜੀਵਨ-ਜਾਚ ਬੱਚਿਆਂ ਨੂੰ ਦੱਸੀ ਜਾਵੇ। ਆਪ ਜੀ ਦੀ ਇੱਛਾ ਸੀ ਕਿ ਨਾਮਧਾਰੀ ਬੱਚੇ ਸਮਾਜ ਵਿੱਚ ਆਪਣੀ ਮਿਸਾਲ ਆਪ ਹੋਣ।

ਅੱਜ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਮਾਂ ਕੱਢ ਕੇ ਬੱਚਿਆਂ ਦਾ ਵਾਰਸ਼ਿਕ ਸੰਮੇਲਨ ਬੁਲਾਉਂਦੇ ਹਨ ਤੇ ਉਹਨਾਂ ਦਾ ਮਾਰਗ ਦਰਸ਼ਨ ਕਰਦੇ ਹਨ। ਅੱਜ ਨਾਮਧਾਰੀਆਂ ਦੇ ਆਪਣੇ ਪਬਲਿਕ ਸਕੂਲ ਤੇ ਕਾਲਜ ਹਨ। ਨਾਮਧਾਰੀ ਬੱਚਿਆਂ ਦੀ ਹਾਕੀ ਟੀਮ ਦੀਆਂ ਧੁੰਮਾਂ ਤਾਂ ਸਾਰੇ ਦੇਸ਼ ਵਿੱਚ ਹੀ ਨਹੀਂ ਸਗੋਂ ਵਿਦੇਸ਼ਾਂ ਵਿੱਚ ਵੀ ਹਨ।

ਨਾਮਧਾਰੀ ਬੱਚਿਆਂ ਕੋਲ ਅੰਤਰ-ਰਾਸ਼ਟਰੀ ਪੱਧਰ ਦੀ ਸੰਸਥਾ 'ਨਾਮਧਾਰੀ ਵਿਦਿਅਕ ਜੱਥਾ' ਹੈ। ਨਾਮਧਾਰੀ ਨੌਜਵਾਨ ਦੇਸ਼ ਦੇ ਚੰਗੇ ਕਾਰਖਾਨੇਦਾਰ ਹਨ, ਉੱਚ ਪਦਵੀਆਂ 'ਤੇ ਨੌਕਰੀਆਂ ਕਰ ਰਹੇ ਹਨ, ਸਾਹਿਤਕਾਰ, ਸੰਗੀਤਕਾਰ, ਡਾਕਟਰ, ਵਕੀਲ ਹਨ ਅਤੇ ਦੇਸ਼ ਦੀ ਰਾਜਨੀਤੀ ਵਿੱਚ ਵੀ ਹਿੱਸਾ ਲੈ ਰਹੇ ਹਨ। ਇੰਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜੋ ਪਨੀਰੀ ਬੀਜ ਗਏ ਸਨ, ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਾਨ ਕਿਰਪਾ ਨਾਲ ਪੱਲਰ ਕੇ ਮਹਿਕਾਂ ਖਿਲਾਰ ਰਹੀ ਹੈ।

## ਵੈਦ ਰੋਗੀਆਂ ਦਾ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਰੁਝਾਨ ਵੈਦਿਕ ਜਾਂ ਹਿਕਮਤ ਨਾਲ ਸੀ। ਆਪ ਕੁਦਰਤੀ ਇਲਾਜ ਨੂੰ ਵੀ ਪਸੰਦ ਕਰਦੇ ਸਨ। ਜਿੱਥੇ ਆਪ ਜੀ ਨੇ ਮਨੁੱਖ ਦੇ ਹਉਮੈਂ ਵਰਗੇ ਅਸਾਧ ਰੋਗ ਕੱਟੇ, ਉੱਥੇ ਸਰੀਰਕ ਦੁੱਖ ਨਾਲ ਪੀੜਤ, ਕੁਰਲਾ ਰਹੇ ਅਤੇ ਨਰਕ ਵਰਗਾ ਜੀਵਨ ਭੋਗ ਰਹੇ ਕੋਹੜੀਆਂ ਦੇ ਵੀ ਕੋਹੜ ਦੂਰ ਕੀਤੇ। ਆਪ ਜੀ ਦੇ ਮੁਖਾਰਬਿੰਦ ਤੋਂ ਦਰ ਆਏ ਰੋਗੀ ਲਈ ਜੋ ਦਵਾਈ ਨਿਕਲ ਜਾਂਦੀ, ਉਹ ਰੱਬੀ ਫ਼ਰਮਾਨ ਹੁੰਦੀ ਜਿਸ ਨੇ ਸ਼ਰਧਾ ਅਤੇ ਯਕੀਨ ਨਾਲ ਦਵਾਈ ਖਾ ਲਈ, ਜਨਮ-ਜਨਮਾਂਤਰਾਂ ਲਈ ਉਹ ਰੋਗ ਤੋਂ ਮੁਕਤ ਹੋ ਗਿਆ। ਅੱਧੀ ਬੀਮਾਰੀ ਤਾਂ ਮਰੀਜ਼ ਦੀ ਹਜ਼ੂਰ ਦੇ ਦਰਸ਼ਨ ਕਰਦਿਆਂ ਹੀ ਦੂਰ ਹੋ ਜਾਂਦੀ ਸੀ, ਬਾਕੀ ਮਰਯਾਦਾ ਅਨੁਸਾਰ ਦਵਾਈ ਖਾਣ ਨਾਲ ਦੂਰ ਹੁੰਦੀ ਚਲੀ ਜਾਂਦੀ। ਪਸ਼ੂ ਚਿਕਿਤਸਾ ਵਿੱਚ, ਪਸ਼ੂਆਂ ਦੀ ਬੀਮਾਰੀ ਬਾਰੇ ਤਾਂ ਆਪ ਦੀ ਰਾਏ ਆਖ਼ਰੀ ਸਮਝੀ ਜਾਂਦੀ।

## ਗ਼ਰੀਬ ਨਿਵਾਜ਼

ਮਹਾਰਾਜਾ ਨਾਭਾ (ਰਿਪੁਦਮਨ ਸਿੰਘ) ਦੇ ਘਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮਿਹਰ ਸਦਕਾ ਪੁੱਤਰ ਦਾ ਜਨਮ ਹੋਇਆ। ਇਸ ਕਰਕੇ ਮਹਾਰਾਜਾ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਬੀੜ ਦੀ ਜ਼ਮੀਨ (ਰਾਖਵਾਂ ਜੰਗਲ), ਕਰੀਬ 1129 ਏਕੜ ਜਿਸ ਨੂੰ ਨਾਭੇ ਦੀ

ਬੀੜ ਕਿਹਾ ਜਾਂਦਾ ਹੈ, ਰੋਲਜ਼ ਰਾਇਸ ਕਾਰ ਤੇ ਨਗਦ ਰਕਮ ਸਤਿਗੁਰੂ ਜੀ ਨੂੰ ਭੇਂਟ ਕੀਤੀ। ਇਸ ਬੀੜ ਵਿੱਚ ਸ੍ਰੀ ਸਤਿਗੁਰੂ ਜੀ ਨੇ ਅਖੰਡ ਪਾਠ ਕਰਵਾਕੇ ਮੇਲਾ ਕਰਵਾਇਆ। ਦੇਸ਼ ਦੇ ਬਟਵਾਰੇ ਸਮੇਂ ਏਹ ਜ਼ਮੀਨ ਆਪਨੇ ਥੋੜ੍ਹੀ ਜ਼ਮੀਨ ਵਾਲੇ ਕਾਸ਼ਤਕਾਰਾਂ ਵਿੱਚ ਮੁਫਤ ਵੰਡ ਦਿੱਤੀ। ਦਸ ਘੁਮਾਂ, ਸਤ ਘੁਮਾਂ ਤੇ ਚਾਰ ਘੁਮਾਂ ਜ਼ਮੀਨ ਦੇ ਕਰੀਬ 110 ਘਰਾਂ ਨੂੰ ਏਥੇ ਵਸਾਇਆ ਗਿਆ।

ਸ੍ਰੀ ਸਤਿਗੁਰੂ ਜੀ ਨੇ ਮਾਇਆ, ਦਾਣਿਆਂ, ਪਸ਼ੂਆਂ ਤੇ ਤੂੜੀ ਪੱਠਿਆਂ ਨਾਲ ਬੇਓੜਕ ਗ਼ਰੀਬ ਲੋਕਾਂ ਦੀ ਸਹਾਇਤਾ ਕੀਤੀ। ਅਨੇਕ ਨਿਥਾਵੇਂ ਤੇ ਨਿਮਾਣੇ ਲੋਕਾਂ ਨੂੰ ਮਾਣ ਤੇ ਥਾਵਾਂ ਦੇ ਕੇ ਸੋਹਣਾ ਜੀਵਨ ਜਿਉਣ ਦਾ ਮੌਕਾ ਦਿੱਤਾ। ਜਿਨ੍ਹਾਂ ਕੋਲ ਪੈਸੇ ਦੀ ਥੁੜ੍ਹ ਸੀ ਆਪਣੇ ਕੋਲੋਂ ਪੈਸੇ ਖਰਚ ਕੇ ਚੰਗੇ ਬੀਜ ਦਿੱਤੇ। ਟਰੈਕਟਰ ਚਲਵਾ ਕੇ ਜ਼ਮੀਨ ਨੂੰ ਉਪਜਾਊ ਕੀਤਾ। ਇਸ ਤੋਂ ਇਲਾਵਾ, ਸਾਧ ਸੰਗਤ ਦੀ ਸੇਵਾ ਕਰਦਿਆਂ ਜਾਂ ਕੁਦਰਤੀ ਨੁਕਸਾਨ ਕਾਰਨ ਕਰਜ਼ਾਈ ਹੋਏ ਬਹੁਤ ਸਾਰੇ ਨਾਮਧਾਰੀਆਂ ਦੇ ਕਰਜ਼ੇ ਆਪ ਨੇ ਸੂਬਿਆਂ ਤੇ ਕੁਝ ਹੋਰ ਸੱਜਣਾਂ ਦੀ ਡਿਊਟੀ ਲਾ ਕੇ ਅਤੇ ਪਤਾ ਕਰਕੇ ਲਾਹ ਦਿੱਤੇ।

## ਦੇਸ਼ ਭਗਤੀ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜੋ ਨਾ ਮਿਲਵਰਤਨ ਦਾ ਹਥਿਆਰ, ਜੰਗੇ ਅਜ਼ਾਦੀ ਹਾਸਲ ਕਰਨ ਲਈ ਦਿੱਤਾ ਸੀ, ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਾਰੀ ਰੱਖਿਆ ਤੇ ਨਾਮਧਾਰੀਆਂ ਨੂੰ ਗੁਲਾਮੀ ਦਾ ਗਲਬਾ ਲਾਹੁਣ ਲਈ ਸੰਘਰਸ਼ ਵਿੱਚ ਜੁਟੇ ਰਹਿਣ ਦੀ ਪ੍ਰੇਰਨਾ ਦਿੱਤੀ। ਆਪ ਜੀ ਨੂੰ ਭਾਰਤ ਭੂਮੀ 'ਤੇ ਮਹਾਨ ਗੌਰਵ ਸੀ। ਉਹ ਇਸ ਦੀ ਹਰ ਰਹੁ ਰੀਤੀ ਨੂੰ ਪਿਆਰ ਕਰਦੇ ਸਨ। ਆਪ ਜੀ ਭਾਰਤ ਨੂੰ ਅੰਗਰੇਜ਼ ਸਰਕਾਰ ਦੀ ਗੁਲਾਮੀ ਤੋਂ ਅਜ਼ਾਦ ਕਰਾਉਣ ਲਈ ਸੰਘਰਸ਼ ਕਰਦੇ ਰਹੇ। ਆਪ ਜੀ ਨੇ ਆਪਣਾ ਸਾਰਾ ਜੀਵਨ ਹੀ ਨਹੀਂ ਬਲਕਿ ਸਾਰਾ ਪਰਿਵਾਰ ਵੀ ਇਸ ਮਨੋਰਥ ਨੂੰ ਪੂਰਾ ਕਰਨ ਹਿਤ ਲਗਾ ਦਿੱਤਾ। ਸ੍ਰੀ ਸਤਿਗੁਰੂ ਜੀ ਦੇ ਭਰਾ ਮਹਾਰਾਜ ਗੁਰਦਿਆਲ ਸਿੰਘ, ਮਹਾਰਾਜ ਨਿਹਾਲ ਸਿੰਘ, ਮਾਤਾ ਜੀਵਨ ਕੌਰ ਤੇ ਦੋਵੇਂ ਸਾਹਿਬਜ਼ਾਦੇ ਇਸ ਮਿਸ਼ਨ ਨੂੰ ਪ੍ਰਾਪਤ ਕਰਨ ਲਈ ਜੂਝਦੇ ਰਹੇ।

ਪਹਿਲੇ ਵਿਸ਼ਵ ਯੁੱਧ ਸਮੇਂ, ਵਿਦੇਸ਼ੀ ਹਕੂਮਤ ਨੇ ਕਈ ਤਰ੍ਹਾਂ ਦੇ ਲਾਲਚ ਦੇ ਕੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਤੋਂ ਨਾਮਧਾਰੀਆਂ ਨੂੰ ਫੌਜ 'ਚ ਭਰਤੀ ਹੋਣ ਦਾ ਹੁਕਮ ਕਰਵਾਉਣਾ ਚਾਹਿਆ ਪਰ ਸ੍ਰੀ ਸਤਿਗੁਰੂ ਜੀ ਨੇ ਅੰਗਰੇਜ਼ ਦਾ ਮਦਦਗਾਰ ਬਣਨ ਤੋਂ ਸਪਸ਼ਟ ਇਨਕਾਰ ਕਰ ਦਿੱਤਾ ਤੇ ਕਿਹਾ, " ਮੈਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਤੋਂ

ਇੱਕ ਇੰਚ ਵੀ ਲਾਂਭੇ ਨਹੀਂ ਹੋ ਸਕਦਾ, ਇਹ ਮਿਸ਼ਨ ਤਾਂ ਸਵਾਸਾਂ ਨਾਲ ਨਿਭੇਗਾ। ਸਾਡੀ ਤੁਹਾਡੀ ਪੁਰਾਣੀ ਟੱਕਰ ਏ, ਤੁਸਾਂ ਭੈਣੀ ਸਾਹਿਬ ਦਾ ਉਹ ਅਪਮਾਨ ਕੀਤਾ ਹੈ, ਜਿਸ ਨੂੰ ਆਉਣ ਵਾਲੀ ਨਸਲ ਕਦੇ ਮੁਆਫ਼ ਨਹੀਂ ਕਰੇਗੀ। ਦੂਸਰਾ ਇਸ ਦੇਸ਼ ਦੀ ਦੌਲਤ ਨੂੰ ਨਾਜਾਇਜ਼ ਲੜਾਈਆਂ ਵਿੱਚ ਜਾਇਆ ਕਰ ਰਹੇ ਹੋ ਤਾਂ ਸਾਥੋਂ ਕੀ ਉਮੀਦ ਕਰਦੇ ਹੋ ਕਿ ਅਸੀਂ ਆਪ ਦੀ ਇਮਦਾਦ ਕਰੀਏ। ਤੁਹਾਡੀਆਂ ਜਗੀਰਾਂ ਨੂੰ ਮੈਂ ਹੇਚ ਸਮਝਦਾ ਹਾਂ।"

ਜਿਸ ਵਕਤ ਹਰ ਘਰ 'ਚੋਂ ਜਵਾਨ, ਫੌਜ ਵਿੱਚ ਭਰਤੀ ਕਰਨ ਲਈ ਜਬਰੀ ਲਏ ਜਾ ਰਹੇ ਸਨ, ਅੰਗਰੇਜ਼ ਹਰ ਨਾਮਧਾਰੀ ਨੂੰ ਸ਼ੱਕ ਦੀ ਨਿਗਾਹ ਨਾਲ ਵੇਖਦੇ ਸਨ। ਅੰਗਰੇਜ਼ੀ ਕਾਗਜ਼ਾਂ ਵਿੱਚ ਲਿਖਿਆ ਹੋਇਆ ਸੀ ਕਿ ਕੂਕਾ ਅੰਗਰੇਜ਼ੀ ਸਰਕਾਰ ਦਾ ਖ਼ੈਰਖਾਹ ਨਹੀਂ ਹੋ ਸਕਦਾ ਅੰਗਰੇਜ਼ੀ ਫੌਜ ਵਿੱਚ ਭਰਤੀ ਹੋਣ ਦੇ ਡਰੋਂ ਬਹੁਤ ਲੋਕ ਮਾਸ ਸ਼ਰਾਬ ਛੱਡ, ਕੂਕੇ ਬਣ ਗਏ।

ਸ੍ਰੀ ਭੈਣੀ ਸਾਹਿਬ ਵਿਖੇ ਕਰੀਬ ਪੰਜਾਹ ਵਰ੍ਹੇ ਪੁਲਿਸ ਚੌਕੀ ਬੈਠੀ ਰਹੀ। ਨਾਮਧਾਰੀ ਪੰਥ 'ਤੇ ਜ਼ੁਲਮਾਂ ਦੀ ਹਨੇਰੀ ਤੇ ਪਾਬੰਦੀਆਂ ਦੀ ਹੋੜ ਲੱਗੀ ਰਹੀ। ਅਨੇਕ ਪ੍ਰਕਾਰ ਦੇ ਕਸ਼ਟਾਂ ਦੀ ਪ੍ਰਵਾਹ ਨਾ ਕਰਦੇ ਹੋਏ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਸ਼ ਭਗਤੀ ਦੀ ਲਹਿਰ ਜਾਰੀ ਰੱਖੀ। ਸਤਿਗੁਰੂ ਜੀ ਦੀ ਮਿਹਰ ਨਾਲ ਅਨੇਕ ਨਾਮਧਾਰੀ ਦੇਸ਼ ਭਗਤ ਪੈਦਾ ਹੋਏ।

ਉਸ ਸਮੇਂ ਦੇਸ਼ ਭਲਾਈ ਤੇ ਅਜ਼ਾਦੀ ਦਾ ਸੰਘਰਸ਼ ਕਰ ਰਹੀ ਕਾਂਗਰਸ ਪਾਰਟੀ ਤੇ ਹੋਰ ਦੇਸ਼ ਭਗਤ ਸੰਸਥਾਵਾਂ ਨੂੰ ਆਪ ਹਮੇਸ਼ਾ ਮੱਦਦ ਤੇ ਉਤਸ਼ਾਹ ਦਿੰਦੇ ਰਹੇ ਤੇ ਯੋਗ ਅਗਵਾਈ ਕਰਦੇ ਰਹੇ। ਹਰੇਕ ਦੇਸ਼ ਭਗਤੀ ਦੀ ਲਹਿਰ 'ਚ ਕੂਕਿਆਂ ਨੇ ਤਕਰੀਬਨ ਹਿੱਸਾ ਲਿਆ। ਸ੍ਰੀ ਸਤਿਗੁਰੂ ਜੀ ਨੇ ਹਰ ਪਾਰਟੀ ਦੇ ਦੇਸ਼ ਭਗਤਾਂ ਦੀ ਹਰ ਤਰ੍ਹਾਂ ਨਾਲ ਮੱਦਦ ਕੀਤੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਦੀ ਸੁਤੰਤਰਤਾ ਲਈ ਜੋ ਅਸੂਲ ਬਣਾਏ ਕਾਂਗਰਸ ਵੀ ਕੁਝ ਕੁਝ ਉਨ੍ਹਾਂ ਲੀਹਾਂ 'ਤੇ ਚਲ ਰਹੀ ਸੀ, ਨਾਮਿਲਵਰਤਣ ਵਾਲੀ ਜਿਹੜੀ ਲਹਿਰ ਚਲਾਈ ਸੀ ਕਾਂਗਰਸ ਨੇ ਓਸੇ ਦੀ ਵਰਤੋਂ ਕਰਕੇ ਦੇਸ਼ ਵਿੱਚ ਸੁਤੰਤਰਤਾ ਸੰਗਰਾਮ ਨੂੰ ਅੱਗੇ ਵਧਾਇਆ। ਇਸ ਲਈ ਸੁਤੰਤਰਤਾ ਪ੍ਰਾਪਤੀ ਦੇ ਮਿਸ਼ਨ ਦੀ ਸਫ਼ਲਤਾ ਲਈ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਾਂਗਰਸ ਪਾਰਟੀ ਨੂੰ ਵੱਧ ਤੋਂ ਵੱਧ ਸਹਿਯੋਗ ਦਿੱਤਾ।

ਸੰਨ 1929 ਈ: ਵਿੱਚ ਕਾਂਗਰਸ ਨੇ ਆਪਣਾ ਸਾਲਾਨਾ ਸਮਾਗਮ ਲਾਹੌਰ ਰੱਖਿਆ। ਬਾਬਾ ਖੜਕ ਸਿੰਘ ਦੀ ਅਗਵਾਈ ਹੇਠਲੇ ਸਿੱਖਾਂ ਨੇ ਇਸ ਦਾ ਬਾਈਕਾਟ ਕੀਤਾ ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਹਜ਼ਾਰਾਂ ਨਾਮਧਾਰੀ ਏਸ ਜਲਸੇ ਵਿੱਚ ਸ਼ਾਮਲ ਹੀ ਨਹੀਂ ਹੋਏ ਬਲਕਿ ਸਤਿਗੁਰਾਂ ਨੇ 100 ਘੋੜਾ ਭੇਜ ਕੇ ਜਲੂਸ ਦੀ ਸ਼ਾਨ ਨੂੰ ਵਧਾਇਆ। ਬਾਹਰੋਂ ਆਏ ਲੱਖਾਂ ਲੋਕਾਂ ਦੇ ਲੰਗਰ ਦਾ ਪ੍ਰਬੰਧ ਮਾਤਾ ਜੀਵਨ ਕੌਰ ਜੀ ਦੀ

ਨਿਗਰਾਨੀ ਹੇਠ ਕੀਤਾ। ਗੱਲ ਕੀ ਇਸ ਸਮਾਗਮ ਦਾ ਪੂਰਾ ਪ੍ਰਬੰਧ ਕੂਕਿਆਂ ਨੇ ਸੰਭਾਲਿਆ। ਇਸ ਸਮਾਗਮ ਦੇ ਪ੍ਰਧਾਨ ਪੰ. ਜਵਾਹਰ ਲਾਲ ਜੀ ਨਾਮਧਾਰੀਆਂ ਦੀ ਦੇਸ਼ ਭਗਤੀ ਤੇ ਕੁਰਬਾਨੀਆਂ ਤੋਂ ਬਹੁਤ ਪ੍ਰਭਾਵਿਤ ਹੋਏ। ਸਾਰੇ ਹਿੰਦੁਸਤਾਨ ਵਿੱਚ ਨਾਮਧਾਰੀਆਂ ਦਾ ਨਾਂ ਮਸ਼ਹੂਰ ਹੋ ਗਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪੰ. ਨਹਿਰੂ ਜੀ ਨਾਲ ਬਹੁਤ ਨੇੜਲੇ ਸਬੰਧ ਹੋ ਗਏ ਸਨ।

ਸੰਨ 1937 ਈ: ਵਿੱਚ ਆਮ ਚੋਣਾਂ ਹੋਈਆਂ। ਸਮਾਂ ਸੀ ਕਾਂਗਰਸ ਨਾਲ ਹਮਦਰਦੀ ਦਰਸਾਉਣ ਦਾ ਕਿਉਂ ਜੁ ਉਸ ਵੇਲੇ ਕਾਂਗਰਸ ਦੇ ਝੰਡੇ ਥੱਲੇ ਅਜ਼ਾਦੀ ਦੀ ਲੜਾਈ ਲੜੀ ਜਾ ਰਹੀ ਸੀ। ਜਿਮੀਂਦਾਰ ਤੇ ਅਮੀਰਾਂ ਨੇ ਕਾਂਗਰਸ ਦੀ ਮੁਖ਼ਾਲਫਿਤ ਸ਼ੁਰੂ ਕਰ ਦਿੱਤੀ। ਨਾਮਧਾਰੀਆਂ ਨੂੰ ਵੀ ਵੋਟਾਂ ਕਾਂਗਰਸ ਵਿਰੁੱਧ ਪਾਉਣ ਨੂੰ ਕਿਹਾ ਗਿਆ। ਨਾਮਧਾਰੀਆਂ ਨੇ ਅਤਿਆਚਾਰ ਸਹਿ ਲਏ ਪਰ ਵੋਟਾਂ ਆਪਣੇ ਸਤਿਗੁਰੂ ਦੇ ਹੁਕਮ ਅਨੁਸਾਰ ਕਾਂਗਰਸ ਨੂੰ ਹੀ ਪਾਈਆਂ।



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਪੰਡਿਤ ਜਵਾਹਰ ਲਾਲ ਜੀ ਨਹਿਰੂ ਭਾਸ਼ਨ ਦੇ ਰਹੇ ਹਨ ਪਿਛੋਂ ਸਜਿਓ ਖਬੇ ਮਹਾਰਾਜ ਨਿਹਾਲ ਸਿੰਘ ਜੀ ਸ੍ਰੀ ਆਲਮ ਜੀ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਚਕ੍ਰਵਰਤੀ ਜੀ ਖੜੇ ਹਨ।

ਸੰਨ 1939 ਈ. ਵਿੱਚ ਲੁਧਿਆਣੇ ਸਟੇਟ ਪੀਪਲਜ਼ ਫਾਨਫਰੰਸ ਹੋਈ। ਪੰ. ਨਹਿਰੂ ਤੇ ਦੇਸ਼ ਦੇ ਹੋਰ ਪ੍ਰਸਿੱਧ ਨੇਤਾ ਆਏ। ਸ੍ਰੀ ਸਤਿਗੁਰੂ ਜੀ ਨੇ ਲੁਧਿਆਣੇ ਖੁਦ ਦਰਸ਼ਨ ਦਿੱਤੇ। ਜੋ ਜਲੂਸ ਨਿਕਲਿਆ, ਉਸ ਵਿੱਚ ਘੋੜਿਆਂ 'ਤੇ ਸ੍ਰੀ ਸਤਿਗੁਰੂ ਜੀ ਖੁਦ ਆਪ ਪੰ. ਜਵਾਹਰ ਲਾਲ ਨਹਿਰੂ ਨਾਲ ਸ਼ਾਮਲ ਹੋਏ। ਬਾਅਦ ਵਿੱਚ ਸਣੇ ਪੰਡਿਤ ਨਹਿਰੂ ਦੇ ਸਾਰੇ ਮੁਖੀ ਰਾਜਸੀ ਨੇਤਾ ਸ੍ਰੀ ਭੈਣੀ ਸਾਹਿਬ ਦਰਸ਼ਨਾਂ ਲਈ ਪੁੱਜੇ। ਚੰਗਾ ਇਕੱਠ ਹੋਇਆ। ਉਸ ਵਕਤ ਕੋਠੀ ਵਾਲੇ ਬਾਗ ਵਿੱਚ ਤਸਵੀਰਾਂ ਦੀ ਪ੍ਰਦਰਸ਼ਨੀ ਸੀ। ਸ਼ਹੀਦਾਂ ਵਾਲੀਆਂ ਤਸਵੀਰਾਂ ਵੇਖ ਪੰ. ਨਹਿਰੂ ਜੀ ਦੀਆਂ ਅੱਖਾਂ ਵਿੱਚ ਪਾਣੀ ਆ ਗਿਆ।

ਵਿਦੇਸ਼ਾਂ ਵਿੱਚ ਵੀ ਨਾਮਧਾਰੀ ਦੇਸ਼ ਨੂੰ ਆਜ਼ਾਦ ਕਰਾਉਣ ਦੇ ਯਤਨਾਂ ਵਿੱਚ ਤੱਤਪਰ ਰਹੇ। ਸਿਆਮ (ਥਾਈਲੈਂਡ) ਵਿੱਚ ਨਾਮਧਾਰੀਆਂ ਨੇ ਸੁਤੰਤਰਤਾ ਸੰਗਰਾਮ ਦੇ ਅਣਥੱਕ ਜਰਨੈਲ ਸੁਭਾਸ਼ ਚੰਦਰ ਬੋਸ ਦਿਆਂ ਯਤਨਾਂ ਵਿੱਚ ਤਨੋਂ ਮਨੋਂ ਤੇ ਧਨੋਂ ਹਿੱਸਾ ਪਾਇਆ। ਜਦੋਂ ਉਥੋਂ ਦੇ ਭਾਰਤੀ ਲੋਕਾਂ ਨੇ ਸ੍ਰੀ ਬੋਸ ਨੂੰ ਸਿੱਕਿਆਂ ਨਾਲ ਤੋਲਿਆ ਤਾਂ ਨਾਮਧਾਰੀਆਂ ਨੇ ਸਭ ਤੋਂ ਵੱਧ ਯੋਗਦਾਨ ਪਾਇਆ।

ਦੇਸ਼ ਭਗਤੀ ਦੇ ਮਹਾਨ ਉੱਦਮ ਨਾਲ ਸ੍ਰੀ ਸਤਿਗੁਰੂ ਜੀ ਦੀ ਵਡਿਆਈ ਅਤੇ ਸੋਭਾ ਦੀ ਸੁਗੰਧ ਦੂਰ ਦੂਰ ਫੈਲ ਗਈ।

ਸੰਨ 1945 ਈ: ਵਿੱਚ ਸ਼ਿਮਲੇ ਵਿੱਚ ਵੇਵਲ ਕਾਨਫਰੰਸ ਹੋਈ। ਉੱਥੇ ਪੁੱਜੇ ਪੰ. ਨਹਿਰੂ, ਮੌਲਾਨਾ ਆਜ਼ਾਦ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਸ ਵਿੱਚ ਗੱਲਾਂ ਕਰ ਰਹੇ ਸਨ। ਗੱਲਬਾਤ ਦੌਰਾਨ ਸ੍ਰੀ ਸਤਿਗੁਰੂ ਜੀ ਨੂੰ ਪੁੱਛਿਆ ਗਿਆ ਕਿ ਕਾਨਫਰੰਸ ਵਿੱਚ ਵੱਖ-ਵੱਖ ਸ਼੍ਰੇਣੀਆਂ ਤੇ ਪਾਰਟੀਆਂ ਆਪੋ ਆਪਣੀਆਂ ਮੰਗਾਂ ਲੈ ਕੇ ਪਹੁੰਚੀਆਂ ਹਨ ਸ੍ਰੀ ਸਤਿਗੁਰੂ ਜੀ ਕੀ ਚਾਹੁੰਦੇ ਹਨ ? ਕੀ ਉਨ੍ਹਾਂ ਦੀ ਵੀ ਕੋਈ ਉਚੇਚੀ ਮੰਗ ਹੈ ? ਸ੍ਰੀ ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਉਨ੍ਹਾਂ ਦੀ ਕੋਈ ਮੰਗ ਨਹੀਂ। ਸਿਰਫ ਇੱਕੋ ਇੱਛਾ ਹੈ ਕਿ ਭਾਰਤ ਆਜ਼ਾਦ ਹੋਵੇ ਤੇ ਗਊ ਗ਼ਰੀਬ ਦੀ ਰੱਖਿਆ ਹੋਵੇ।

ਜਿੱਥੇ ਦੇਸ਼ ਦੀ ਆਜ਼ਾਦੀ ਲਈ ਅਨੇਕਾਂ ਕਸ਼ਟ ਝੱਲੇ, ਕੁਰਬਾਨੀਆਂ ਦਿੱਤੀਆਂ ਉੱਥੇ ਸ੍ਰੀ ਸਤਿਗੁਰੂ ਜੀ ਨੇ ਜ਼ਰਾ ਜਿੰਨਾ ਵੀ ਨਾਮਧਾਰੀ ਪੰਥ ਲਈ ਉਚੇਚਾ ਕੁਝ ਨਾ ਮੰਗਿਆ। ਇਤਿਹਾਸ ਦੇ ਪੰਨਿਆਂ 'ਚ ਇਹ ਗੱਲ ਸੁਨਹਿਰੀ ਅੱਖਰਾਂ ਵਿੱਚ ਚਮਕਦੀ ਰਹੇਗੀ।

ਇਸ ਤਰ੍ਹਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅੰਦਰ ਦੇਸ਼ ਆਜ਼ਾਦ ਕਰਾਉਣ ਦੀ ਲਗਨ ਬਿਨਾਂ ਕਿਸੇ ਸਵਾਰਥ ਦੇ ਸੀ ਤੇ ਦੇਸ਼ ਪਿਆਰ ਦਾ ਅਥਾਹ ਜਜ਼ਬਾ ਸੀ।

# ਏਕਤਾ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇਸ਼ ਵਿੱਚ ਏਕਤਾ ਦੇ ਹਾਮੀ ਸਨ। ਉਨ੍ਹਾਂ ਨੇ ਦੂਸਰੀਆਂ ਸੰਪਰਦਾਵਾਂ ਨਾਲ ਤਾਲ-ਮੇਲ ਵਧਾਇਆ ਤੇ ਜਦੋਂ ਵੀ ਮੌਕਾ ਮਿਲਿਆ, ਸਭ ਨੂੰ ਇੱਕ ਮੰਚ 'ਤੇ ਇਕੱਠਾ ਕੀਤਾ। ਆਪ ਚਾਹੁੰਦੇ ਸਨ ਕਿ ਬਜਾਇ ਇਸ ਦੇ ਕਿ ਅਸੀਂ ਆਪਸ ਵਿੱਚ ਲੜ ਕੇ ਬਾਹਰਲੀ ਤਾਕਤ ਨੂੰ ਹੋਰ ਤਾਕਤਵਰ ਕਰੀਏ, ਸਾਰੇ ਫਿਰਕੇ ਆਪਸ ਵਿੱਚ ਬੈਠ ਕੇ ਸਲਾਹ ਕਰ ਲੈਣ।

ਗੁਰੂ ਨਾਨਕ ਦੇਵ ਜੀ ਦੀਆਂ ਨਾਮ ਲੇਵਾ ਸਭ ਸਿੱਖ ਸੰਪਰਦਾਵਾਂ ਨੂੰ ਇੱਕ ਮੰਚ 'ਤੇ ਇਕੱਠਾ ਕਰਨ ਲਈ, ਨਫਰਤ ਘਟਾਉਣ ਤੇ ਆਪਸੀ ਪ੍ਰੇਮ ਪਿਆਰ ਦੀ ਭਾਵਨਾ ਪੈਦਾ ਕਰਨ ਲਈ, ਆਪ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ 13 ਅਕਤੂਬਰ ਸੰਨ 1934 ਈ. ਨੂੰ "ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸ" ਬੁਲਾਈ। ਇਸ ਵਿੱਚ ਇਹ ਮਤਾ ਪਾਸ ਹੋਇਆ,

"ਗੁਰੂ ਨਾਨਕ ਨੂੰ ਮੰਨਣ ਵਾਲੀਆਂ ਸਭ ਸੰਪ੍ਰਦਾਵਾਂ ਦੇ ਅਸੂਲਾਂ ਦਾ
ਪ੍ਰਚਾਰ ਮੰਡਨ ਰੂਪ ਵਿੱਚ ਹੋਵੇ ਤੇ ਖੰਡਨ ਰੂਪ ਵਿੱਚ ਨਾ ਹੋਵੇ।"

ਇਸ ਕਾਨਫਰੰਸ ਦੇ ਪ੍ਰਧਾਨ ਭਾਈ ਸਾਹਿਬ ਭਾਈ ਅਰਜਨ ਸਿੰਘ ਜੀ ਬਾਗੜੀਆਂ ਬਣੇ। ਭਾਈ ਕਾਹਨ ਸਿੰਘ ਜੀ ਨਾਭਾ, ਭਾਈ ਜੋਧ ਸਿੰਘ, ਪ੍ਰੋ. ਤੇਜਾ ਸਿੰਘ, ਪ੍ਰੋ. ਗੰਗਾ ਸਿੰਘ, ਗਿਆਨੀ ਸ਼ੇਰ ਸਿੰਘ, ਦੋਵੇਂ ਅਕਾਲੀ ਦਲ, ਚੀਫ਼ ਖਾਲਸਾ ਦਲ, ਬੁੱਢਾ ਦਲ, ਅਤੇ ਰਾਧਾ ਸੁਆਮੀ ਮਹਾਰਾਜ ਸਾਵਣ ਸਿੰਘ ਜੀ ਉਚੇਚੇ ਤੌਰ 'ਤੇ ਇਸ ਕਾਨਫਰੰਸ ਵਿੱਚ ਸ਼ਾਮਲ ਹੋਏ।

ਸਿੰਘ ਸਭਾ ਵੱਲੋਂ ਆਏ ਸਰ ਸੁੰਦਰ ਸਿੰਘ ਮਜੀਠੀਆ ਨੇ ਇਸ ਸੰਮੇਲਨ 'ਤੇ ਬੋਲਦਿਆਂ ਕਿਹਾ, "ਮੈਨੂੰ ਆਸ ਹੈ ਕਿ ਸ੍ਰੀ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਜਿਵੇਂ ਸਾਨੂੰ ਮਾਲਾ ਦੇ ਮਣਕਿਆਂ ਵਾਂਗ ਇੱਕ ਲੜੀ ਵਿੱਚ ਪਰੋਣ ਦਾ ਉੱਦਮ ਕੀਤਾ ਹੈ, ਅਸੀਂ ਉਸੇ ਤਰ੍ਹਾਂ ਪਹੁੰਚ ਕੇ ਆਪਣੇ ਫਰਜ਼ ਦਾ ਪਾਲਣ ਕਰੀਏ।"

**ਗੁਰਬਖਸ਼ ਸਿੰਘ ਪ੍ਰੀਤ ਲੜੀ ਦੇ ਸ਼ਬਦਾਂ ਵਿੱਚ:-**

"ਜਿਨ੍ਹਾਂ ਨੇ ਕਦੇ ਕਿਸੇ ਦੇ ਪੈਰੀਂ ਹੱਥ ਨਹੀਂ ਲਾਇਆ, ਉਨ੍ਹਾਂ ਨੂੰ ਮੈਂ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਚਰਨ ਛੋਂਹਦਿਆਂ ਵੇਖਿਆ।"

ਭਾਵੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਹੋਈ ਨਾਮਿਲਵਰਤਨ ਲਹਿਰ ਨੂੰ ਕਾਂਗਰਸ ਨੇ ਅਪਨਾ ਲਿਆ ਸੀ ਫੇਰ ਵੀ ਅੰਗਰੇਜ਼ਾਂ ਨੇ 'ਪਾੜੋ ਤੇ ਰਾਜ ਕਰੋ' ਦੀ ਆਪਣੀ ਨੀਤੀ ਦੁਆਰਾ ਧਰਮ ਤੇ ਮਜ਼ਹਬ ਦੇ ਨਾਮ 'ਤੇ ਫਸਾਦ ਕਰਾਉਣ ਦੀ ਕੋਝੀ ਕੋਸ਼ਿਸ਼ ਕੀਤੀ।



ਹਿੰਦੂ-ਸਿੱਖਾਂ ਦੇ ਪਰਸਪਰ ਮਿਲਾਪ ਲਈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਨੇਕ ਯਤਨ ਕੀਤੇ।
1943 ਈ: ਵਿੱਚ ਸ੍ਰੀ ਭੈਣੀ ਸਾਹਿਬ ਵਿਖੇ 'ਹਿੰਦੂ-ਸਿੱਖ ਮਿਲਾਪ ਕਾਨਫਰੰਸ' ਸਮੇਂ ਤਸਵੀਰ ਵਿੱਚ,
ਸ੍ਰੀ ਜੁਗਲ ਕਿਸ਼ੋਰ ਬਿਰਲਾ ਜੀ ਭਾਸ਼ਣ ਦੇ ਰਹੇ ਹਨ।

ਜਦੋਂ ਦੇਸ਼ ਵਿੱਚ ਹਿੰਦੂ ਸਿੱਖ ਦਾ ਮਸਲਾ ਸ਼ੁਰੂ ਹੋਇਆ, ਏਕਤਾ ਦੀ ਲੋੜ ਨੂੰ ਅਨੁਭਵ ਕਰ ਕੇ ਸ੍ਰੀ ਸਤਿਗੁਰੂ ਜੀ ਨੇ ਸੰਨ 1943 ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਹਿੰਦੂ ਸਿੱਖ ਮਿਲਾਪ ਕਾਨਫਰੰਸ ਬੁਲਾਈ। ਇਸ ਵਿੱਚ ਦੇਸ਼ ਦੇ ਉੱਘੇ ਹਿੰਦੂ ਤੇ ਸਿੱਖ ਵਿਦਵਾਨ ਅਤੇ ਨੇਤਾ ਸ਼ਾਮਲ ਹੋਏ। ਕਾਨਫਰੰਸ ਦਾ ਪ੍ਰਧਾਨ ਸੇਠ ਜੁਗਲ ਕਿਸ਼ੋਰ ਬਿਰਲਾ ਜੀ ਨੂੰ ਬਣਾਇਆ ਗਿਆ। ਦੇਸ਼ ਪੱਧਰ ਦੇ ਪ੍ਰੈੱਸ ਰਿਪੋਰਟਰ ਵੀ ਆਏ। ਗੋਸਵਾਮੀ ਗਣੇਸ਼ ਦੱਤ, ਮਹਾਸ਼ਾ ਖੁਸ਼ਾਲ ਚੰਦ, ਆਲਿਮ ਜੀ ਤੇ ਚੱਕਰਵਤੀ ਜੀ ਆਦਿ ਬੋਲੇ। ਇਸ ਕਾਨਫਰੰਸ ਵਿੱਚ ਹਿੰਦੂ ਸਿੱਖ ਮਿਲਾਪ, ਗਊ ਰੱਖਿਆ ਤੇ ਸ੍ਵਦੇਸ਼ੀ ਵਰਤੋਂ ਆਦਿ ਦੇ ਮਤੇ ਪਾਸ ਕੀਤੇ ਗਏ। ਰਾਤ ਨੂੰ 'ਹਿੰਦੂ ਤੇ ਸਿੱਖ ਦੋਵੇਂ ਇੱਕ ਜਾਨ ਨੇ' 'ਤੇ ਇੱਕ ਕਵੀ ਦਰਬਾਰ ਕੀਤਾ ਗਿਆ। ਇੰਜ ਇਸ ਕਾਨਫਰੰਸ 'ਤੇ ਸਭ ਨੇ ਪ੍ਰਣ ਕੀਤਾ ਕਿ ਅਸੀਂ ਇਕੱਠੇ ਹੀ ਰਹਾਂਗੇ। ਸ੍ਰੀ ਭੈਣੀ ਸਾਹਿਬ ਦੀ ਪਵਿੱਤਰ ਧਰਤੀ 'ਤੇ ਅੱਜ ਉਹ ਸਾਰੇ "ਹਮ ਏਕ ਹੈਂ" ਦੇ ਨਾਅਰੇ ਲਾ ਰਹੇ ਸਨ ਜਿਹੜੇ ਕਦੀ ਇੱਕ ਦੂਜੇ ਨੂੰ

ਵੇਖਣਾ ਨਹੀਂ ਸਨ ਚਾਹੁੰਦੇ। ਇੰਜ ਸ੍ਰੀ ਸਤਿਗੁਰੂ ਜੀ ਨੇ ਕਈ ਕਾਨਫਰੰਸਾਂ ਕੀਤੀਆਂ। ਇਹ ਉਨ੍ਹਾਂ ਦੇ ਅੰਦਰਲੇ ਮਾਨਵਵਾਦ ਤੇ ਕੌਮੀ ਏਕਤਾ ਦਾ ਪ੍ਰਗਟਾਵਾ ਸੀ।

ਸ੍ਰੀ ਸਤਿਗੁਰੂ ਜੀ ਸਭ ਨੂੰ ਰਲ ਕੇ ਰਹਿਣ ਤੇ ਮਿਲ ਕੇ ਦੁੱਖ ਸੁੱਖ ਸਾਂਝੇ ਕਰਨ ਦਾ ਉਪਦੇਸ਼ ਦਿੰਦੇ ਸਨ। ਆਪ ਜੀ ਦਾ ਹੁਕਮ ਸੀ ਕਿ ਕੋਈ ਨਾਮਧਾਰੀ ਅਦਾਲਤ ਵਿੱਚ ਨਾ ਜਾਏ ਸਗੋਂ ਆਪਣੇ ਝਗੜੇ ਆਪ ਘਰ ਬੈਠ ਕੇ ਆਪਣੀ ਪੰਚਾਇਤ ਵਿੱਚ ਨਜਿੱਠੇ। ਇੰਜ ਅੱਜ ਜਿਸ ਸਹਿਕਾਰੀ ਖੇਤੀ ਤੇ ਪੰਚਾਇਤੀ ਰਾਜ 'ਤੇ ਭਾਰਤ ਮਾਣ ਕਰਦਾ ਹੈ, ਉਹ ਸ੍ਰੀ ਸਤਿਗੁਰੂ ਜੀ ਦੀ ਚਲਾਈ ਰੀਤੀ ਦਾ ਹੀ ਵਿਕਸਿਤ ਰੂਪ ਹੈ।

## ਧਾਰਮਿਕ ਨਿਰਪੱਖਤਾ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਭ ਧਰਮਾਂ ਦਾ ਅਤੇ ਸਭ ਪਾਰਟੀਆਂ ਦਾ ਆਦਰ ਕਰਦੇ ਸਨ। ਆਪ ਜੀ ਕਹਿੰਦੇ ਸਨ, "ਭੰਡੋ ਕਿਸੇ ਨੂੰ ਨਾ, ਆਪਣੀਆਂ ਖ਼ੂਬੀਆਂ ਦਾ ਪ੍ਰਚਾਰ ਕਰੋ।" ਜਿਵੇਂ ਵੱਖ ਵੱਖ ਮਤਾਂ ਦੇ ਧਾਰਣੀ ਨਿਰਸੰਕੋਚ ਆਪ ਦੇ ਦਰਸ਼ਨਾਂ ਲਈ ਸ੍ਰੀ ਭੈਣੀ ਸਾਹਿਬ ਦੀ ਪਾਵਨ ਧਰਤੀ ਦੀ ਯਾਤਰਾ ਕਰਦੇ ਰਹੇ, ਉਸੇ ਤਰ੍ਹਾਂ ਉਨ੍ਹਾਂ ਵੱਲੋਂ ਆਏ ਸੱਦੇ ਨੂੰ ਵੀ ਆਪ ਬੜੇ ਸਤਿਕਾਰ ਨਾਲ ਪਰਵਾਨਦੇ।

ਸ੍ਰੀ ਸਤਿਗੁਰੂ ਜੀ ਦੀ ਸਾਰੀਆਂ ਹੀ ਪਾਰਟੀਆਂ ਨਾਲ ਵਿਹਾਰਕ ਸਾਂਝ ਸੀ। ਆਪ ਜੀ ਫ਼ਰਮਾਉਂਦੇ, "ਮੇਰੀ ਆਪਣੀ ਕੋਈ ਪਾਰਟੀ ਨਹੀਂ ਤੇ ਮੈਂ ਤਾਂ ਹਰੇਕ ਚੰਗੇ ਬੰਦੇ ਦੀ ਕਦਰ ਕਰਦਾ ਹਾਂ। ਕਾਂਗਰਸ ਨੂੰ ਬਹੁਤੀਆਂ ਵੋਟਾਂ ਇਸ ਕਰਕੇ ਦਿੰਦਾ ਹਾਂ ਕਿਉਂਕਿ ਇਸ ਨੇ ਦੇਸ਼ ਦੀ ਸੁਤੰਤਰਤਾ ਦਾ ਸੰਗਰਾਮ ਲੜਿਆ ਹੈ ਅਤੇ ਇਸ ਵੇਲੇ ਰਾਜ-ਸੱਤਾ ਸੰਭਾਲਣ ਦੇ ਵੀ ਇਹੋ ਯੋਗ ਹੈ।" ਆਪ ਜੀ ਕਮਿਊਨਿਸਟਾਂ ਦੀ ਨਿਰਸਵਾਰਥੀ ਜਨ ਸੇਵਾ ਅਤੇ ਜਨਸੰਘ ਵਾਲਿਆਂ ਦੀ ਗਊ ਸੇਵਾ ਦੀ ਵੀ ਦਿਲੋਂ ਕਦਰ ਕਰਦੇ। ਇਸ ਤਰ੍ਹਾਂ ਸੁਤੰਤਰਤਾ ਸੰਗਰਾਮ ਵਿੱਚ ਕੁੱਦ ਰਹੀ ਹਰ ਜਥੇਬੰਦੀ ਦਾ ਉਨ੍ਹਾਂ ਨੇ ਸਾਥ ਦਿੱਤਾ।

ਸ੍ਰੀ ਸਤਿਗੁਰੂ ਜੀ ਨਿੱਡਰ ਹੋ ਕੇ ਇਸ ਕੌਮੀ ਲਹਿਰ ਦੇ ਸਿਰਲੱਥ ਸੂਰਬੀਰਾਂ ਨੂੰ, ਚਾਹੇ ਉਹ ਕਿਸੇ ਵੀ ਪਾਰਟੀ ਜਾਂ ਧਰਮ ਦੇ ਹੋਣ, ਪਨਾਹ ਦਿੰਦੇ ਰਹੇ। ਸ੍ਰੀ ਭੈਣੀ ਸਾਹਿਬ ਦੇਸ਼ ਭਗਤਾਂ ਦਾ ਬਚਾਓ-ਗ੍ਰਹਿ ਸੀ। ਬੱਬਰ ਅਕਾਲੀ ਲਹਿਰ ਦੇ ਬੰਦੇ ਇੱਥੇ ਆ ਕੇ ਪਨਾਹ ਲੈਂਦੇ ਰਹੇ। ਸ੍ਰੀ ਸਤਿਗੁਰੂ ਜੀ ਰੂਪੋਸ਼ ਦੇਸ਼ ਭਗਤਾਂ ਦੀ ਹਰ ਤਰ੍ਹਾਂ ਨਾਲ ਸੇਵਾ ਸੰਭਾਲ ਕਰਦੇ। ਇੱਕ ਵਾਰ ਰਤਨ ਸਿੰਘ ਬੱਬਰ ਅਕਾਲੀ ਨੂੰ ਪਨਾਹ ਦੇਣ ਤੇ ਪ੍ਰਸ਼ਾਦਾ ਛਕਾਉਣ ਬਾਰੇ ਅੰਗਰੇਜ਼ੀ ਲਾਟ

ਸਾਹਿਬ ਨੇ ਸ੍ਰੀ ਸਤਿਗੁਰੂ ਜੀ ਤੋਂ ਪੁੱਛਿਆ ਤਾਂ ਆਪ ਨੇ ਨਿਰਭੈ ਹੋ ਕੇ ਬੜੇ ਠਰੰਮੇ ਨਾਲ ਉੱਤਰ ਦਿੱਤਾ, "ਇਹ ਚੀਨੀ ਘੋੜੀ ਵਾਲੇ ਸ੍ਰੀ ਸਤਿਗੁਰੂ ਰਾਮ ਸਿੰਘ, ਅਜ਼ਾਦੀ ਦੇ ਜਨਮਦਾਤੇ ਦਾ ਲੰਗਰ ਹੈ। ਇਸ ਦੇ ਦਰਵਾਜ਼ੇ 'ਤੇ ਕੋਈ, ਕਿਸੇ ਵੇਲੇ ਆ ਜਾਵੇ, ਉਹ ਆਪਣਾ ਹੋਵੇ ਜਾਂ ਪਰਾਇਆ, ਮਿੱਤਰ ਹੋਵੇ ਜਾਂ ਦੁਸ਼ਮਣ, ਡਾਕੂ ਹੋਵੇ ਜਾਂ ਸੰਤ, ਬੁੱਚੜ ਹੋਵੇ ਜਾਂ ਵੈਸ਼ਨਵ, ਕੋਈ ਵੀ ਹੋਵੇ, ਉਹ ਰੋਟੀਓਂ ਭੁੱਖਾ ਨਹੀਂ ਜਾ ਸਕਦਾ, ਨਾ ਹੀ ਜਾਏਗਾ। ਇਸ ਦੀ ਜੋ ਵੀ ਸਜ਼ਾ ਮੈਨੂੰ ਮਿਲੇ, ਉਹ ਹੱਸਦੇ ਹੱਸਦੇ ਖਿੜੇ ਮੱਥੇ ਬਰਦਾਸ਼ਤ ਕਰਾਂਗੇ ਤੇ ਅੱਗੇ ਵੀ ਕਰਦੇ ਰਹੇ ਹਾਂ।"

## ਵੰਡਾਰੇ ਸਮੇਂ

ਆਖਰ ਸਭ ਦੇਸ਼ਵਾਸੀਆਂ ਦੀਆਂ ਸਾਂਝੀਆਂ ਕੋਸ਼ਿਸ਼ਾਂ ਨਾਲ ਭਾਰਤ 15 ਅਗਸਤ ਸੰਨ 1947 ਵਿੱਚ ਅੰਗਰੇਜ਼ਾਂ ਦੀ ਗੁਲਾਮੀ ਤੋਂ ਆਜ਼ਾਦ ਹੋ ਗਿਆ। ਅੰਗਰੇਜ਼ ਜਾਂਦੇ ਜਾਂਦੇ ਫਿਰਕਾਪ੍ਰਸਤੀ ਦੀ ਜ਼ਹਿਰ ਫਿਜ਼ਾ ਵਿੱਚ ਘੋਲ ਗਏ। ਅੰਤਰਯਾਮੀ ਸ੍ਰੀ ਸਤਿਗੁਰੂ ਜੀ ਨੂੰ ਇਸ ਵਰਤਣ ਵਾਲੇ ਭਾਣੇ ਦਾ ਪਹਿਲਾਂ ਤੋਂ ਹੀ ਪਤਾ ਸੀ। ਜਦ ਆਪ ਜੀ ਨੇ ਦੇਖਿਆ ਕਿ ਦੇਸ਼ ਦਾ ਵੰਡਾਰਾ ਹੋ ਕੇ ਹੀ ਰਹੇਗਾ, ਤਾਂ ਆਪ ਜੀ ਨੇ ਪੱਛਮੀ ਪੰਜਾਬ (ਹੁਣ ਪਾਕਿਸਤਾਨ) ਦੇ ਪਿੰਡ ਪਿੰਡ ਜਾ ਕੇ ਹੋਕਾ ਦਿੱਤਾ ਕਿ ਰਾਵੀ ਟੱਪ ਜਾਵੋ ਨਹੀਂ ਤਾਂ ਦੁਖੀ ਹੋਵੋਗੇ। ਜਿਨ੍ਹਾਂ ਜਿਨ੍ਹਾਂ ਨੇ ਆਪ ਜੀ ਦੇ ਸੰਦੇਸ਼ ਦੀ ਕਦਰ ਕੀਤੀ, ਉਹ ਜਾਨ, ਮਾਲ ਤੇ ਇੱਜ਼ਤ ਨਾਲ ਨਿਕਲ ਆਏ ਤੇ ਉਨ੍ਹਾਂ ਨੂੰ ਤੱਤੀ ਵਾ ਵੀ ਨਹੀਂ ਲੱਗੀ। ਇਸ ਦੇ ਨਾਲ ਹੀ ਜਾਣੀ-ਜਾਣ ਸ੍ਰੀ ਸਤਿਗੁਰੂ ਜੀ ਨੇ ਸਰਸੇ ਦੇ ਲਾਗੇ ਕੁਝ ਪਿੰਡਾਂ ਦੀ ਰੇਤਲੇ ਟਿੱਬਿਆਂ ਵਾਲੀ ਗੈਰ ਅਬਾਦ ਕਰੀਬ 500 ਮੁਰੱਬੇ ਜ਼ਮੀਨ ਖਰੀਦ ਲਈ। ਇਸ ਜ਼ਮੀਨ ਦੀ ਰਜਿਸਟਰੀ ਜਨਵਰੀ ਸੰਨ 1947 ਵਿੱਚ ਕਰਵਾਈ ਗਈ। ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਨਾਮਧਾਰੀ ਸਿੱਖਾਂ ਨੇ ਇਸ ਨੂੰ ਬੜੀ ਮਿਹਨਤ ਨਾਲ ਅਬਾਦ ਕੀਤਾ। ਇਸ ਜ਼ਮੀਨ ਵਿੱਚ ਇੱਕ ਸੌ ਇੱਕ ਪਾਠਾਂ ਦੇ ਭੋਗ ਪਾਏ ਗਏ। 'ਸਾ ਧਰਤਿ ਭਈ ਹਰਿਆਵਲੀ ਜਿਥੈ ਮੇਰਾ ਸਤਿਗੁਰ ਬੈਠਾ ਆਇ' ਦੇ ਵਾਕ ਅਨੁਸਾਰ ਸਤਿਗੁਰਾਂ ਦੀ ਚਰਨ ਛੁਹ ਪ੍ਰਾਪਤ ਕਰਦੇ ਹੀ ਬੰਜਰ ਦੀ ਕੁੱਖ 'ਚੋ ਹਰਿਆਵਲ ਝਾਕਣ ਲੱਗੀ। ਇਸ ਇਲਾਕੇ ਦੇ ਪਿੰਡ ਚੁਚਾਰ ਕੋਠੀ ਦਾ ਨਾਮ ਆਪ ਨੇ ਜੀਵਨ ਦਾਤੀ, ਜਗਤ ਮਾਤਾ ਸ੍ਰੀ ਜੀਵਨ ਕੌਰ ਜੀ ਦੇ ਨਾਮ 'ਤੇ ਸ੍ਰੀ ਜੀਵਨ ਨਗਰ ਰੱਖਿਆ।

ਜਦ ਭਾਣਾ ਵਰਤਿਆ, ਸਰਬਤ ਦਾ ਭਲਾ ਮੰਗਣ ਵਾਲੇ ਸਤਿਗੁਰੂ ਨੇ ਸਮੁੱਚੀ ਲੋਕਾਈ ਦੀ ਸੁੱਖ ਮੰਗੀ। ਲੋਕਾਂ ਨੂੰ ਸ਼ਾਂਤੀ ਬਣਾਈ ਰੱਖਣ ਦੀ ਅਪੀਲ ਕੀਤੀ। ਆਪ ਜੀ ਨੇ ਬੜੇ ਪਿਆਰ

ਨਾਲ ਸਮਝਾਇਆ, "ਭਰਾ ਇਓਂ ਲੜਿਆ ਨਹੀਂ ਕਰਦੇ। ਉਹ ਇੱਕ ਮਾਲਾ ਦੇ ਮਣਕੇ ਹਨ, ਇੱਕ ਪਰਿਵਾਰ ਦੇ ਮੈਂਬਰ, ਚਾਹੇ ਉਨ੍ਹਾਂ ਦਾ ਕੋਈ ਵੀ ਧਰਮ ਹੋਵੇ ਤੇ ਕੋਈ ਵੀ ਸਿਧਾਂਤ।"

ਸ੍ਰੀ ਸਤਿਗੁਰੂ ਜੀ ਨੇ ਸ਼ਰਨ ਆਇਆਂ ਦੀ ਸਹਾਇਤਾ ਕੀਤੀ। ਆਪ ਜੀ ਦੇ ਹੁਕਮ ਨਾਲ, ਨਾਮਧਾਰੀਆਂ ਨੇ ਪਿਆਰ ਭਰੱਪਣ ਦੀਆਂ ਮਸ਼ਾਲਾਂ ਹੱਥ ਵਿੱਚ ਲੈ, ਲੋਕਾਂ ਨੂੰ ਸ਼ਾਂਤੀ ਦਾ ਸੰਦੇਸ਼ ਦਿੱਤਾ। ਮੌਲਵੀ ਅਬਦੁਲ ਗਨੀ ਐਮ. ਐਲ. ਏ. ਨੇ ਬੜੇ ਵਿਸ਼ਵਾਸ ਨਾਲ ਕਿਹਾ, "ਜੇ ਬੇਟ ਵਿੱਚ ਨਾਮਧਾਰੀ ਨਾ ਹੁੰਦੇ, ਤਾਂ ਇੱਕ ਵੀ ਮੁਸਲਮਾਨ ਉਥੋਂ ਬਚ ਨਾ ਸਕਦਾ। ਮੁਸਲਮਾਨ ਇਸ ਮਹਾਂਪੁਰਸ਼ ਦੇ ਸਦਾ ਰਿਣੀ ਰਹਿਣਗੇ।'

ਸ੍ਰੀ ਸਤਿਗੁਰੂ ਜੀ ਨੇ ਭਾਣੇ ਨੂੰ ਮਿੱਠਾ ਕਰ ਮੰਨਣ ਦਾ ਹੁਕਮ ਦਿੱਤਾ ਤੇ ਬਚਨ ਕੀਤਾ, "ਜੇ ਹੋਣੀ ਨੇ ਬਿਪਤਾ ਪਾਈ ਹੈ, ਆਓ ਆਪਾਂ ਇਸ ਦਾ ਰਲ ਕੇ ਮੁਕਾਬਲਾ ਕਰੀਏ।"

ਸ੍ਰੀ ਜੀਵਨ ਨਗਰ ਵਿੱਚ ਆਪ ਜੀ ਨੇ ਬੇਘਰ ਹੋਏ ਸਾਰੇ ਨਾਮਧਾਰੀ ਪਰਿਵਾਰਾਂ ਨੂੰ ਆਸਰਾ ਦਿੱਤਾ। ਲੰਗਰ ਤੇ ਹੋਰ ਜ਼ਰੂਰੀ ਲੋੜਾਂ ਜਿਵੇਂ ਕਿ ਰਜਾਈਆਂ, ਕੱਪੜੇ ਲੱਤੇ ਆਦਿ ਦੇ ਅਤੁੱਟ ਭੰਡਾਰੇ ਦਾ ਮੂੰਹ ਖੋਲ੍ਹ ਦਿੱਤਾ। ਨਾਮਧਾਰੀ ਸਿੱਖਾਂ ਦੇ ਮੁੜ ਵਸੇਬੇ ਲਈ ਮੁਫ਼ਤ ਜ਼ਮੀਨ, ਪਸ਼ੂ, ਬੀਜ, ਰਾਸ਼ਨ-ਪਾਣੀ ਆਦਿਕ ਦਿੱਤਾ। ਸ੍ਰੀ ਸਤਿਗੁਰੂ ਜੀ ਨੇ ਤਿੰਨ ਸਾਲ ਸਾਂਝੀ ਖੇਤੀ ਸਾਰੇ ਪਿੰਡਾਂ ਵਿੱਚ ਕਰਵਾਉਣ ਲਈ ਆਪਣੇ ਵੱਡੇ ਸਾਹਿਬਜ਼ਾਦੇ ਬਾਬਾ ਜਗਜੀਤ ਸਿੰਘ ਜੀ ਦੀ ਜ਼ਿੰਮੇਵਾਰੀ ਲਾਈ, ਉਨ੍ਹਾਂ ਨੇ ਬੜੇ ਵਧੀਆ ਤਰੀਕੇ ਨਾਲ ਜ਼ਿੰਮੇਵਾਰੀ ਵਾਲਾ ਹੁਕਮ ਨਿਭਾਇਆ।

ਸ੍ਰੀ ਸਤਿਗੁਰੂ ਜੀ ਨੇ ਪੰਜਾਬ ਸਰਕਾਰ ਨਾਲ ਮਿਲ ਕੇ ਇਹ ਫੈਸਲਾ ਕਰਾ ਲਿਆ ਕਿ ਨਾਮਧਾਰੀ ਕਿਸੇ ਵੀ ਪਿੰਡ, ਸ਼ਹਿਰ ਵਿੱਚੋਂ ਆਇਆ ਹੋਵੇ ਉਸਨੂੰ ਜ਼ਮੀਨ ਦੀ ਅਲਾਟਮੈਂਟ ਸਰਸੇ ਤਹਿਸੀਲ ਵਿੱਚ (ਹੁਣ ਸਰਸਾ ਜ਼ਿਲ੍ਹਾ) ਹੀ ਹੋਵੇ। ਇਸ ਤਰ੍ਹਾਂ ਸ੍ਰੀ ਜੀਵਨ ਨਗਰ ਦੇ ਦੁਆਲੇ ਦੇ ਕੁਝ ਪਿੰਡਾਂ ਦਾ ਰਕਬਾ ਹੋਰ ਲੈ ਲਿਆ ਗਿਆ। ਇਸ ਜ਼ਮੀਨ ਦੀ ਵੰਡ ਸ੍ਰੀ ਸਤਿਗੁਰੂ ਜੀ ਨੇ ਆਪਣੇ ਹੱਥੀਂ ਆਪ ਕੀਤੀ। ਵੱਡੇ ਜ਼ਿਮੀਂਦਾਰਾਂ ਨੂੰ ਘੱਟ ਉਪਜਾਊ ਅਤੇ ਛੇ ਏਕੜ ਤੋਂ ਘੱਟ ਰਕਬੇ ਵਾਲਿਆਂ ਕਮਜ਼ੋਰਾਂ ਨੂੰ ਚੰਗੀ ਜ਼ਮੀਨ ਦਿੱਤੀ। ਆਪ ਜੀ ਬਚਨ ਕਰਦੇ ਕਿ ਸਰਮਾਏਦਾਰ ਤਾਂ ਆਪਣੇ ਕੋਲੋਂ ਲਾ ਕੇ ਜ਼ਮੀਨ ਉਪਜਾਊ ਕਰ ਸਕਦਾ ਹੈ, ਲੋੜ ਹੈ ਕਿਰਤੀ ਕਿਸਾਨਾਂ ਨੂੰ ਉੱਪਰ ਚੁੱਕਣ ਦੀ। ਗਊਆਂ, ਮੱਝਾਂ ਅਤੇ ਬੈਲ ਸਰਕਾਰ ਤੋਂ ਨਿਲਾਮੀ ਕਰਵਾ ਕੇ ਗ਼ਰੀਬ ਸਿੱਖਾਂ ਨੂੰ ਵੰਡੇ। ਅਨੇਕ ਖੂਹ, ਕਾਲ ਦੇ ਦਿਨਾਂ ਵਿੱਚ ਆਪ ਜੀ ਨੇ ਕੋਲੋਂ ਪੈਸੇ ਖਰਚ ਕੇ ਲਵਾਏ। ਇਸ ਤਰ੍ਹਾਂ ਜ਼ਮੀਨ, ਬੀਜ, ਟਰੈਕਟਰ ਸਭ ਕੁਝ ਆਪਣੇ ਕੋਲੋਂ ਦੇ ਕੇ ਆਪਣੇ ਸਿੱਖਾਂ ਨੂੰ ਪੈਰਾਂ 'ਤੇ ਖੜ੍ਹਾ ਕੀਤਾ। ਸੰਨ 1947 ਤੋਂ ਹੀ ਸ੍ਰੀ ਜੀਵਨ ਨਗਰ ਵਿੱਚ ਆਪ ਜੀ ਨੇ ਨਿਰੰਤਰ ਭਜਨ ਦੀ ਵਰਨੀ ਸ਼ੁਰੂ ਕਰਵਾ ਦਿੱਤੀ।

ਸ੍ਰੀ ਜੀਵਨ ਨਗਰ ਇਲਾਕੇ ਵਿੱਚ ਬੱਚਿਆਂ ਨੂੰ ਸਹੀ ਸਿੱਖਿਆ ਦੇਣ ਲਈ ਗੁਰੂ ਹਰੀ ਸਿੰਘ ਮਹਾਂਵਿਦਿਆਲਾ ਸ਼ੁਰੂ ਕੀਤਾ। ਗਊਆਂ ਦਾ ਪਾਲਣ ਪੋਸਣ ਸੁਚੱਜੇ ਢੰਗ ਨਾਲ ਕਰਨ ਲਈ ਇੱਕ ਫਾਰਮ ਖੋਲਿਆ। ਇਸ ਫਾਰਮ ਦੀਆਂ ਗਊਆਂ ਨੇ ਦੁੱਧ ਦੀ ਮਾਤਰਾ ਤੇ ਥਿੰਦਾਈ ਵਿੱਚ ਕਈ ਇਨਾਮ ਜਿੱਤੇ ਸਨ। ਅੱਜ ਸ੍ਰੀ ਜੀਵਨ ਨਗਰ ਦੇ ਹਰ ਪਿੰਡ ਵਿੱਚ ਬਿਜਲੀ, ਪੱਕੀਆਂ ਸੜਕਾਂ, ਖੇਤੀਬਾੜੀ ਲਈ ਟਰੈਕਟਰ ਟਿਊਬਵੈੱਲ ਹਨ, ਬੱਚਿਆਂ ਦੀ ਉਚੇਰੀ ਵਿੱਦਿਆ ਲਈ ਕਾਲਜ ਵੀ ਖੋਲ੍ਹ ਦਿੱਤਾ ਗਿਆ ਹੈ। ਪਿੰਡ ਪਿੰਡ ਸਾਹਿਤ-ਸਭਾਵਾਂ ਹਨ। ਨਾਮਧਾਰੀਆਂ ਦਾ ਸਪਤਾਹਿਕ ਪੱਤਰ 'ਸਤਿਜੁਗ' ਵੀ ਉਦੋਂ ਸ੍ਰੀ ਜੀਵਨ ਨਗਰ ਤੋਂ ਹੀ ਪ੍ਰਕਾਸ਼ਿਤ ਹੁੰਦਾ ਸੀ।

## ਲੋਕ ਕਲਿਆਣ

ਸ੍ਰੀ ਸਤਿਗੁਰੂ ਜੀ ਅਜਿਹੇ ਯੁਗ ਪੁਰਸ਼ ਸਨ, ਜਿਨ੍ਹਾਂ ਦੇ ਮਨ ਵਿੱਚ ਕਿਸੇ ਇੱਕ ਫਿਰਕੇ ਲਈ ਹੀ ਨਹੀਂ, ਸਗੋਂ ਸਮੁੱਚੀ ਮਨੁੱਖਤਾ ਲਈ ਦਰਦ ਤੇ ਰਹਿਮਤ ਦਾ ਸਮੁੰਦਰ ਠਾਠਾਂ ਮਾਰਦਾ ਸੀ। 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ' ਅਨੁਸਾਰ, ਸਰਬਤ ਦੇ ਭਲੇ ਦੀ ਭਾਵਨਾ ਰੱਖਦੇ ਹੋਏ, ਉਹ ਸਾਰੀ ਲੋਕਾਈ 'ਤੇ ਬਿਨਾਂ ਵਿਤਕਰੇ ਤੁੱਠ ਪੈਂਦੇ ਸਨ। ਹਰ ਸ਼ਰਨ ਆਏ ਨੂੰ ਕੰਠ ਲਾਉਂਦੇ ਸਨ।

ਲੋਕ ਕਲਿਆਣ ਆਪ ਜੀ ਦਾ ਨਿਤ ਕਰਮ ਸੀ। ਰਾਸ਼ਟਰਪਤੀ ਰਾਜਿੰਦਰ ਪ੍ਰਸਾਦਿ ਜੀ ਨੂੰ ਬਿਹਾਰ ਦੇ ਭੁਚਾਲ ਪੀੜਤਾਂ ਲਈ ਬਹੁਤ ਸਾਰਾ ਖੱਦਰ ਤੇ ਅਨਾਜ ਦੇ ਕੇ ਨਿਵਾਜਿਆ। ਸੰਨ 1954-55 ਵਿੱਚ ਪੰ. ਨਹਿਰੂ ਜੀ ਨੂੰ ਬੰਗਾਲ ਦੇ ਕਾਲ-ਪੀੜਤਾਂ ਲਈ ਦੋ ਸੌ ਬੋਰੀ ਚਾਵਲ ਤੇ ਨਗਦੀ ਵੀ ਬਖ਼ਸ਼ਿਸ਼ ਕੀਤੀ। ਸੰਨ 1956 ਵਿੱਚ ਪੰਜਾਬ ਵਿੱਚ ਹੜ੍ਹਾਂ ਨਾਲ ਹੋਈ ਤਬਾਹੀ ਸਮੇਂ ਥਾਂ-ਥਾਂ ਜਾ ਕੇ ਹੜ੍ਹ ਪੀੜਤਾਂ ਨੂੰ ਅੰਨ ਬਸਤਰ ਤੇ ਤੰਬੂ ਆਦਿ ਦੇ ਕੇ ਬਚਾਇਆ।

ਵਿਸ਼ਵ ਸ਼ਾਂਤੀ ਲਈ ਆਪ ਜੀ ਨੇ ਦੋ ਵਾਰ ਵਿਸ਼ਾਲ ਹਵਨ ਯੱਗ ਕਰਵਾਏ। ਲੋਕਾਂ ਦਾ ਸਹੀ ਮਾਰਗ ਦਰਸ਼ਨ ਕਰਨ ਲਈ ਆਪ ਜੀ ਨੇ ਭਾਰਤ ਦੇ ਵੱਖ-ਵੱਖ ਹਿੱਸਿਆਂ ਦੇ ਅਣਗਿਣਤ ਦੌਰੇ ਹੀ ਨਹੀਂ ਕੀਤੇ, ਬਲਕਿ ਵਿਦੇਸ਼ਾਂ ਵਿੱਚ ਵੀ ਗਏ। ਆਪ ਜੀ ਥਾਈਲੈਂਡ 22 ਵਾਰ, ਅਫਰੀਕਾ 4 ਵਾਰ, ਤੇ ਸਿੰਘਾਪੁਰ 1 ਵਾਰ ਗਏ। ਆਪ ਜੀ ਦੀ ਛਤਰ ਛਾਇਆ ਹੇਠ 53 ਹੋਲੇ ਭਾਰਤ ਦੇ ਵੱਖ ਵੱਖ ਥ਼ਾਵਾਂ ਤੋਂ ਇਲਾਵਾ ਥਾਈਲੈਂਡ, ਅਫਰੀਕਾ ਆਦਿ ਵਿਦੇਸ਼ਾਂ ਵਿੱਚ ਵੀ ਹੁੰਦੇ ਰਹੇ। ਹਰ ਹੋਲੇ 'ਤੇ ਆਪ ਨਾਮਧਾਰੀ ਪੰਥ ਦੀ ਪ੍ਰਗਤੀ, ਸਮਾਜ ਸੁਧਾਰ ਤੇ ਦੇਸ਼

ਭਗਤੀ ਦੇ ਸਬੰਧ ਵਿੱਚ ਕਿਸੇ ਨਾ ਕਿਸੇ ਨਵੀਂ ਅਲੌਕਿਕ ਯੋਜਨਾ ਦਾ ਐਲਾਨ ਕਰਦੇ। ਆਪ ਜੀ ਨੇ ਹਿੰਦੂ, ਸਿੱਖ, ਮੁਸਲਿਮ ਮਿਲਾਪ ਕਾਨਫਰੰਸ, ਗਊਂ ਰੱਖਿਆ ਸੰਮੇਲਨ ਆਦਿਕ ਵੱਡੇ ਵੱਡੇ ਸਮਾਗਮ ਲੱਖਾਂ ਰੁਪੈ ਖਰਚ ਕੇ ਬਿਨਾਂ ਕਿਸੇ ਸਿਆਸੀ ਜਾਂ ਧਾਰਮਿਕ ਮਕਸਦ ਕਰਵਾਏ। ਗਊ ਰੱਖਿਆ ਤੇ ਸ਼ਾਕਾਹਾਰੀ ਸੰਮੇਲਨਾਂ ਵਿੱਚ ਆਪ ਜੀ ਹਰ ਥਾਂ ਜਾ ਕੇ ਸ਼ਾਮਲ ਹੁੰਦੇ ਸਨ। ਦੇਸ਼ ਦੀ ਉੱਨਤੀ ਦੇ ਕੰਮਾਂ 'ਚ ਆਪ ਨੇ ਸੁਦੇਸ਼ੀ ਸਰਕਾਰ ਦੀ ਮਦਦ ਕੀਤੀ। ਵਿਸ਼ਵ ਸ਼ਾਂਤੀ ਬਾਰੇ ਆਪ ਬਚਨ ਕਰਦੇ ਹੁੰਦੇ ਸਨ ਕਿ:

"ਅਮਨ ਉਦੋਂ ਹੀ ਕਾਇਮ ਹੋ ਸਕੇਗਾ, ਜਦੋਂ ਕੋਈ ਹਥਿਆਰ ਨਹੀਂ ਰਹਿਣਗੇ।"

ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਦਿਆਂ ਹੀ ਮਨ ਨਿਰਮਲ ਹੋ ਜਾਂਦਾ ਸੀ। ਆਪ ਦੇ ਦਰ 'ਤੇ ਆਇਆ ਕੋਈ ਸਵਾਲੀ ਝੋਲੀ ਖਾਲੀ ਲੈ ਕੇ ਵਾਪਸ ਨਹੀਂ ਗਿਆ। ਆਪ ਨੇ ਨੀਚੋਂ ਊਚ ਕਰ ਸਭ ਨੂੰ ਬਰਾਬਰ ਦੇ ਹੱਕ ਦਿੱਤੇ।

ਉਸ ਪਰਮ ਦਿਆਲੂ ਤੇ ਕਿਰਪਾਲੂ ਸਤਿਗੁਰੂ ਪਾਸ ਜੋ ਵੀ ਥੋੜ੍ਹੀ ਜਿਹੀ ਵੀ ਸ਼ਰਧਾ ਲੈ ਕੇ ਆਇਆ, ਰੱਬ ਰੂਪ ਸਤਿਗੁਰੂ ਨੇ ਉਸ ਦੇ ਪਿਛਲੇ ਗੁਨਾਹ ਨਹੀਂ ਵੇਖੇ, ਮਿਹਰ ਦੀ ਨਜ਼ਰ ਨਾਲ ਸਭ ਪੁੱਠੀਆਂ ਲਿਖੀਆਂ ਲਕੀਰਾਂ ਸਿੱਧੀਆਂ ਕਰ ਦਿੱਤੀਆਂ।



ਲਾਹੌਰ ਬੁੱਚੜਖਾਨਾ ਲੱਗਣ ਤੋਂ ਰੋਕਣ ਲਈ 1937 ਈ: ਵਿੱਚ
ਸ੍ਰੀ ਭੈਣੀ ਸਾਹਿਬ ਵਿਖੇ ਕੀਤੇ ਗਏ ਮਹਾਨ ਯੱਗ ਦਾ ਇੱਕ ਦ੍ਰਿਸ਼।



ਪਿੰਡ ਖੋਟੇ, ਜ਼ਿਲ੍ਹਾ ਫਿਰੋਜ਼ਪੁਰ ਵਿਖੇ ਸੰਨ 1863 ਈ: ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 'ਅਨੰਦ ਮਰਯਾਦਾ' ਦੀ ਪ੍ਰੰਪਰਾ ਆਰੰਭ ਕੀਤੀ ਸੀ। ਉਸੇ ਵਿਧੀ ਨਾਲ ਹੀ 1943 ਈ: ਦੇ ਹੋਲੇ ਮਹੱਲੇ ਦੇ ਸ਼ੁਭ ਅਵਸਰ 'ਤੇ ਅਨੰਦ ਕਾਰਜ ਹੋ ਰਹੇ ਹਨ।

ਸ੍ਰੀ ਸਤਿਗੁਰੂ ਜੀ ਆਪਣੇ ਹਰ ਸਿੱਖ ਦੀ ਔਕੜ ਸਮੇਂ, ਅੰਗ ਸੰਗ ਰਹਿੰਦੇ ਸਨ ਤੇ ਜਿੱਥੇ ਵੀ ਕੋਈ ਦਿਲੋਂ ਯਾਦ ਕਰਦਾ, ਉਥੇ ਜਾ ਦਰਸ਼ਨ ਦਿੰਦੇ ਸਨ। ਕਿਸੇ ਵੀ ਸਿੱਖ ਦੀ ਮੰਗ ਜਾਂ ਅਰਦਾਸ ਕਦੇ ਬਿਰਥਾ ਨਹੀਂ ਸੀ ਜਾਂਦੀ। ਕਲਿਆਣਕਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਧਰਤੀ 'ਤੇ ਮਨੁੱਖ ਦੇ ਰੂਪ ਵਿੱਚ ਆਇਆ ਮਹਾਂਨੂਰ ਸਨ।

## ਸਮਾਜ-ਸੁਧਾਰ

ਸ੍ਰੀ ਸਤਿਗੁਰੂ ਜੀ ਨੇ ਲੋਕ ਹਿੱਤਾਂ ਨੂੰ ਮੁੱਖ ਰੱਖਦਿਆਂ, ਪ੍ਰਚੱਲਤ ਰਸਮਾਂ 'ਤੇ ਕਰੜੀ ਸੱਟ ਲਾਈ ਤੇ ਕੁਰਾਹੇ ਪਈ ਦੁਨੀਆ ਨੂੰ ਸਿੱਧੇ ਰਾਹ ਪਾਇਆ।

ਨਾਮਧਾਰੀ ਪੰਥ ਨੂੰ ਖਰਚਿਆਂ ਤੋਂ ਬਚਾਉਣ ਹਿਤ, ਮੇਲਿਆਂ ਵਿੱਚ ਅਨੰਦ-ਕਾਰਜ ਕਰਨ ਦੀ ਰੀਤ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਤੋਰੀ, ਪਰ ਉਸ ਵਿੱਚ ਅਮਲੀ ਰੂਪ ਵਿੱਚ ਬਹੁਤ ਜ਼ਿਆਦਾ ਸੁਧਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕੀਤਾ। ਆਪ ਜੀ ਨੇ ਫ਼ਰਮਾਨ

ਜਾਰੀ ਕੀਤਾ ਕਿ ਮੰਗਣੀ, ਮਿਲਣੀ, ਮੁਕਲਾਵੇ ਦੀਆਂ ਫ਼ਜ਼ੂਲ ਰਸਮਾਂ ਤਿਆਗ ਦਿੱਤੀਆਂ ਜਾਣ। ਵਿਆਹ ਘਰਾਂ ਵਿੱਚ ਨਾ ਕਰ ਕੇ ਮੇਲਿਆਂ ਵਿੱਚ ਕੀਤੇ ਜਾਣ। ਲੈਣ ਦੇਣ ਦਾ ਕੋਈ ਵਿਖਾਵਾ ਨਾ ਕੀਤਾ ਜਾਵੇ ਤੇ ਅਨੰਦ-ਕਾਰਜਾਂ ਪਿੱਛੋਂ ਬੀਬੀ ਪੰਦਰਾਂ ਦਿਨ ਸਹੁਰੇ ਘਰ ਰਹੇ ਤਾਂ ਜੋ ਕੋਈ ਫ਼ਜ਼ੂਲ ਅਡੰਬਰ ਨਾ ਰਚਿਆ ਜਾ ਸਕੇ। ਅਜ ਵੀ ਨਾਮਧਾਰੀਆਂ ਦੇ ਇਕੋ ਦੀਵਾਨ ਵਿੱਚ ਇਕੋ ਸਮੇਂ ਅਨੇਕ ਜੋੜਿਆਂ ਦੇ ਅਨੰਦ ਕਾਰਜ (ਵਿਆਹ) ਕਰ ਦਿੱਤੇ ਜਾਂਦੇ ਹਨ ਤੇ ਹਰ ਵਿਆਹ ਵਿੱਚ ਮਾਮੂਲੀ ਖਰਚ ਆਉਂਦਾ ਹੈ। ਇੰਜ ਆਪ ਜੀ ਨੇ ਸਮਾਜਕ ਕੁਰੀਤੀ 'ਤੇ ਵਾਰ ਕੀਤਾ ਤੇ ਗ਼ਰੀਬ ਜਨਤਾ ਨੂੰ ਕਰਜ਼ਦਾਰੀ ਦੀ ਜਿਲ੍ਹਣ ਵਿੱਚੋਂ ਕੱਢ ਕੇ ਇੱਕ ਬੜੀ ਭਾਰੀ ਜ਼ਿੰਮੇਵਾਰੀ ਤੋਂ ਸੁਰਖਰੂ ਹੋ ਸਕਣ ਦਾ ਅਵਸਰ ਪ੍ਰਦਾਨ ਕੀਤਾ।

ਸ੍ਰੀ ਸਤਿਗੁਰੂ ਜੀ ਇਸਤਰੀ ਵਿੱਦਿਆ ਦੇ ਵੀ ਹੱਕ ਵਿੱਚ ਸਨ। ਉਨ੍ਹਾਂ ਨੇ ਇਸਤਰੀਆਂ ਨੂੰ ਭਜਨ ਬੰਦਗੀ ਕਰਨ ਅਤੇ ਦੀਵਾਨਾਂ ਵਿੱਚ ਬਿਨਾਂ ਸੰਕੋਚ ਤੇ ਬਿਨਾਂ ਘੁੰਡ ਸ਼ਾਮਲ ਹੋਣ ਦੀ ਇਜ਼ਾਜਤ ਦਿੱਤੀ। ਖ਼ਾਨਦਾਨੀ ਹਉਮੈਂ ਨੂੰ ਸੁਰਜੀਤ ਰਖਦੇ ਹੋਏ ਧੀਆਂ ਨੂੰ ਮਾਰ ਦੇਣ ਵਾਲਿਆਂ ਦੀ ਨਿਖੇਧੀ ਕੀਤੀ। ਆਪ ਸਤੀ ਪ੍ਰਥਾ ਦੇ ਖ਼ਿਲਾਫ਼ ਅਤੇ ਵਿਧਵਾ ਵਿਆਹ ਦੇ ਹੱਕ ਵਿੱਚ ਸਨ। ਆਪ ਜੀ ਨੇ ਪਰ-ਇਸਤਰੀ ਨੂੰ ਮਾਵਾਂ, ਧੀਆਂ, ਭੈਣਾਂ ਜਾਨਣ ਦਾ ਉਪਦੇਸ਼ ਦ੍ਰਿੜਾਇਆ। ਪਰ ਆਪ ਤਲਾਕ ਤੇ ਪਤੀ ਪਤਨੀ ਦਾ ਮੁਕੱਦਮੇਬਾਜ਼ੀ ਵਿੱਚ ਪੈਣਾ ਠੀਕ ਨਹੀਂ ਸੀ ਸਮਝਦੇ।

ਸ੍ਰੀ ਸਤਿਗੁਰੂ ਜੀ ਨੇ ਇਹੀ ਨਹੀਂ ਕਿ ਕੇਵਲ ਅਨੰਦ ਕਾਰਜ ਹੀ ਕਰਵਾ ਦਿੱਤਾ ਸਗੋਂ ਵਿਆਹ ਤੋਂ ਪਹਿਲਾਂ ਬੱਚੇ ਬੱਚੀਆਂ ਦੇ ਆਪਸ ਵਿੱਚ ਸਾਕ ਕਰਨ ਬਾਰੇ ਵੀ ਦੋਹਾਂ ਧਿਰਾਂ ਨੂੰ ਸੁਯੋਗ ਸਲਾਹ ਦਿੱਤੀ। ਵਿਆਹ ਉਪਰੰਤ ਵੀ ਕਿਸੇ ਕਿਸਮ ਦੀ ਗਲਤਫਹਿਮੀ ਕਾਰਨ ਆਪਸ ਵਿੱਚ ਵਿਗਾੜ ਪੈ ਜਾਣ 'ਤੇ ਹਜ਼ਾਰਾਂ ਜੋੜਿਆਂ ਦੇ ਦੁੱਖ ਸੁਣੇ ਅਤੇ ਬੜੇ ਪਿਆਰ ਨਾਲ, ਮਾਪਿਆਂ ਤੋਂ ਵੱਧ ਪਿਆਰ ਦਿੰਦੇ ਹੋਏ, ਵਿਹਾਰਕ ਪੱਖ ਤੋਂ ਦੋਹਾਂ ਜੀਆਂ ਦੇ ਧਰਮ ਨੂੰ ਸਪਸ਼ਟ ਕਰ ਕੇ ਉਨ੍ਹਾਂ ਦੀ ਸੁਚੱਜੀ ਅਗਵਾਈ ਕੀਤੀ।

ਸ੍ਰੀ ਸਤਿਗੁਰੂ ਜੀ ਗ੍ਰਹਿਸਤੀ ਜੀਵਨ ਨੂੰ ਹੌਲਾ ਫੁੱਲ ਰੱਖਣ ਵਾਸਤੇ ਇਸਤਰੀ-ਬ੍ਰਤ ਤੇ ਪਤੀ-ਬ੍ਰਤ ਧਰਮ ਨੂੰ ਵਿਸ਼ੇਸ਼ ਮੰਨਦੇ। ਇਸਤਰੀ ਪਤੀ ਦੀ ਆਗਿਆ ਵਿੱਚ ਰਹੇ ਤੇ ਸੁਚੱਜੇ ਢੰਗ ਨਾਲ ਘਰ ਪਰਿਵਾਰ ਸੰਭਾਲੇ। ਆਪ ਸਦਾ ਹੀ ਬੀਬੀਆਂ ਨੂੰ ਸਾਦਗੀ ਵਿੱਚ ਰਹਿਣ ਦਾ ਉਪਦੇਸ਼ ਦਿੰਦੇ। ਆਪ ਜੀ ਫੁਰਮਾਂਦੇ ਕਿ ਸ਼ਿੰਗਾਰ ਕੇਵਲ ਪਤੀ ਪ੍ਰਸੰਨਤਾ ਖਾਤਰ ਕਰਨਾ ਲੋੜੀਂਦਾ ਹੈ। ਆਪ ਜੀਵਨ ਦਾ ਕੋਈ ਲਕਸ਼ ਮੰਨਦੇ ਤੇ ਕਹਿੰਦੇ ਜੀਵਨ ਮੌਜ-ਮੇਲਾ ਜਾਂ ਨਿਰਾ ਭੋਗ-ਵਿਲਾਸ ਨਹੀਂ, ਇਸ ਦੀਆਂ ਕੁਝ ਜ਼ਿੰਮੇਵਾਰੀਆਂ ਹਨ। ਉਹ ਸੰਸਾਰ ਦੀਆਂ ਉੱਤਮ ਤੋਂ ਉੱਤਮ ਵਸਤਾਂ ਵਿੱਚੋਂ ਮਨੁੱਖੀ ਸਰੀਰ ਨੂੰ ਵਧੇਰੇ ਅਹਿਮੀਅਤ ਦਿੰਦੇ। ਆਪ ਜੀ

ਆਖਦੇ ਸਨ ਕਿ ਮਨੁੱਖ ਨੂੰ ਆਪਣਾ ਸਰੀਰ ਨਰੋਆ ਰੱਖ ਕੇ, ਨਾਮ ਸਿਮਰਨ ਕਰਦੇ ਹੋਏ ਆਪਣੀਆਂ ਜ਼ਿੰਮੇਵਾਰੀਆਂ ਨਿਭਾਉਂਦੇ ਰਹਿਣਾ ਚਾਹੀਦਾ ਹੈ।

ਸ੍ਰੀ ਸਤਿਗੁਰੂ ਜੀ ਪੁਰਾਤਨ ਭਾਰਤੀ ਸਭਿਅਤਾ ਤੇ ਸੰਸਕ੍ਰਿਤੀ ਦੇ ਪ੍ਰਸ਼ੰਸਕ ਸਨ। ਆਪ ਇਸਤਰੀ ਜਾਤੀ ਦਾ ਸਤਿਕਾਰ ਕਰਦੇ ਸਨ। ਆਪ ਚਾਹੁੰਦੇ ਸਨ ਕਿ ਹਰ ਪੁਰਸ਼ ਤੇ ਹਰ ਇਸਤਰੀ ਨੂੰ ਉੱਚੇ ਆਚਰਨ ਦਾ ਮਾਲਕ ਹੋਣਾ ਚਾਹੀਦਾ ਹੈ ਤਾਂ ਹੀ ਭਾਰਤ ਅਸਲ ਉੱਨਤੀ ਕਰ ਸਕਦਾ ਹੈ।

ਸ੍ਰੀ ਸਤਿਗੁਰੂ ਜੀ ਨੇ ਨੀਚ ਊਚ ਦੇ ਭਾਵ ਨੂੰ ਮਿਟਾ ਕੇ ਪਿਆਰ ਭਰੱਪਣ ਨਾਲ ਰਹਿ, ਸ਼ੁੱਧ ਕਰਮ ਕਰਦੇ ਰਹਿਣ ਦਾ ਉਪਦੇਸ਼ ਦਿੱਤਾ। ਉਨ੍ਹਾਂ ਮਾਸ, ਸ਼ਰਾਬ ਤੇ ਹੋਰ ਨਸ਼ੀਲੀਆਂ ਚੀਜ਼ਾਂ ਤੋਂ ਵਰਜਿਆ ਅਤੇ ਆਪਣੇ ਸੇਵਕਾਂ ਨੂੰ ਕੁਲ ਬੁਰਾਈਆਂ ਤਿਆਗ, ਨਾਮ ਜਪਣ, ਧਰਮ ਦੀ ਕਿਰਤ ਕਰਨ, ਵੰਡ ਛਕਣ ਤੇ ਆਚਾਰ, ਵਿਚਾਰ ਅਤੇ ਵਿਹਾਰ ਸ਼ੁੱਧ ਰੱਖਣ ਦਾ ਉਪਦੇਸ਼ ਦਿੱਤਾ। ਸ੍ਰੀ ਸਤਿਗੁਰੂ ਜੀ ਹਰ ਸਿੱਖ ਨੂੰ ਆਪਣਾ ਪਹਿਰਾਵਾ ਅਡੰਬਰ-ਹੀਣ ਰੱਖਣ ਦੀ ਪ੍ਰੇਰਨਾ ਦਿੰਦੇ ਤੇ ਬਚਨ ਕਰਦੇ ਸਨ, "ਸ਼ਾਇਦ ਕੋਈ ਵਕਤ ਆਵੇ ਜਦੋਂ ਭੁੱਖ ਤ੍ਰੇਹ ਵੀ ਕੱਟਣੀ ਪਵੇ, ਇਸ ਲਈ ਮਨੁੱਖ ਨੂੰ ਫੈਸ਼ਨ, ਬਹੁਤੇ ਕੱਪੜੇ ਤੇ ਬਹੁਤੇ ਪਸਾਰੇ ਨਹੀਂ ਚਾਹੀਦੇ।"

## ਪੰਜਾਬੀ ਭਾਸ਼ਾ ਲਈ ਕੰਮ

ਸ੍ਰੀ ਸਤਿਗੁਰੂ ਜੀ ਇਸ ਸੱਚਾਈ ਨੂੰ ਜਾਣਦੇ ਸਨ ਕਿ ਉਹ ਸਮਾਜ, ਕੌਮ ਤੇ ਦੇਸ਼ ਤਰੱਕੀ ਨਹੀਂ ਕਰ ਸਕਦਾ ਜਿਸ ਦੀ ਆਪਣੀ ਭਾਸ਼ਾ ਪਛੜੀ ਹੋਵੇ ਜਾਂ ਲੋਕਾਂ ਨੂੰ ਮਾਤ ਭਾਸ਼ਾ ਦਾ ਗਿਆਨ ਨਾ ਹੋਵੇ। ਆਪ ਜੀ ਨੂੰ ਆਪਣੀ ਮਾਤ ਭਾਸ਼ਾ ਪੰਜਾਬੀ ਨਾਲ ਅਥਾਹ ਪਿਆਰ ਸੀ ਅਤੇ ਉਹ ਇਸ ਨੂੰ ਸਿੰਘਾਸਨ 'ਤੇ ਬੈਠਿਆਂ ਵੇਖਣਾ ਚਾਹੁੰਦੇ ਸਨ।

ਸ੍ਰੀ ਸਤਿਗੁਰੂ ਜੀ ਨੇ ਆਦੇਸ਼ ਦਿੱਤਾ ਕਿ ਸਭ ਸਿੱਖ ਬੱਚੇ ਬੱਚੀਆਂ ਨੂੰ ਪੰਜਾਬੀ ਲਾਜ਼ਮੀ ਆਉਣੀ ਚਾਹੀਦੀ ਹੈ। ਇਥੋਂ ਤੀਕ ਕਿ ਜਿਹੜੇ ਬੱਚੇ-ਬੱਚੀਆਂ ਦਾ ਅਨੰਦ-ਕਾਰਜ ਹੋਣਾ ਹੁੰਦਾ ਸੀ, ਉਨ੍ਹਾਂ ਪਾਸੋਂ ਗੁਰਬਾਣੀ ਦਾ ਪਾਠ ਸੁਣ ਕੇ ਹੀ ਅਨੰਦ-ਕਾਰਜ ਕੀਤੇ ਜਾਂਦੇ ਸਨ।

ਆਪ ਜੀ ਨੇ ਪੰਜਾਬੀ ਭਾਸ਼ਾ ਦੇ ਵਿਕਾਸ ਲਈ 17-18 ਅਕਤੂਬਰ ਸੰਨ 1942 ਈ. ਨੂੰ, ਸ੍ਰੀ ਭੈਣੀ ਸਾਹਿਬ ਵਿਖੇ ਇੱਕ ਪੰਜਾਬੀ ਕਾਨਫਰੰਸ ਬੁਲਾਈ। ਉੱਘੇ ਸਾਹਿਤਕਾਰ ਅਤੇ ਪੰਜਾਬੀ ਪ੍ਰੇਮੀ ਇਸ ਵਿੱਚ ਸ਼ਾਮਲ ਹੋਏ। ਇਸ ਕਾਨਫਰੰਸ ਵਿੱਚ ਪੰਜਾਬੀ ਭਾਸ਼ਾ ਦੀ ਉੱਨਤੀ ਲਈ ਅਨੇਕਾਂ ਤਜਵੀਜ਼ਾਂ ਤੇ ਵਿਉਂਤਾਂ ਤਿਆਰ ਕੀਤੀਆਂ ਗਈਆਂ ਅਤੇ ਪੱਕੇ ਪੈਰੀਂ ਅਮਲ

ਵਿੱਚ ਲਿਆਉਣ ਦੇ ਮਤੇ ਪਾਸ ਹੋਏ।

ਪੰਜਾਬੀ ਭਾਸ਼ਾ ਦੀ ਉੱਨਤੀ ਵਿੱਚ ਲੱਗੀ ਹਰ ਸੰਸਥਾ ਉਨ੍ਹਾਂ ਦੇ ਖੁੱਲ੍ਹੇ ਪਿਆਰ ਤੇ ਸਤਿਕਾਰ ਦੀ ਪਾਤਰ ਹੁੰਦੀ ਸੀ। ਜਦੋਂ ਅੰਮ੍ਰਿਤਸਰ ਵਿਖੇ ਸੰਮੇਲਨ ਵਿੱਚ ਪੰਜਾਬੀ ਦੀ ਆਧੁਨਿਕ ਪ੍ਰੈੱਸ ਲਾਉਣ ਦੀ ਆਵਾਜ਼ ਉੱਠੀ ਤਾਂ ਆਪਨੇ ਉਸੇ ਵੇਲੇ 5000/-ਰੁ: ਦੇਣ ਦੀ ਪੇਸ਼ਕਸ਼ ਕੀਤੀ। ਪੰਜਾਬੀ ਸਾਹਿਤਕਾਰਾਂ ਤੇ ਕਵੀਆਂ ਨੂੰ ਆਪ ਸਨਮਾਨ, ਪੁਰਸਕਾਰ ਤੇ ਮਾਇਕ ਸਹਾਇਤਾ ਦੇ ਕੇ ਨਿਵਾਜਦੇ ਸਨ।

ਸੰਨ 1948 ਵਿੱਚ ਆਪ ਜੀ ਨੇ ਸਤਿਗੁਰੂ ਰਾਮ ਹਰੀ ਪ੍ਰੈੱਸ ਲਗਵਾਈ। ਆਪ ਜੀ ਦੀ ਦੇਖ-ਰੇਖ ਵਿੱਚ ਪੰਜਾਬੀ ਵਿੱਚ ਸਪਤਾਹਿਕ ਅਖਬਾਰ 'ਸਤਿਜੁਗ' ਸੰਨ 1920 ਤੋਂ ਛਪਣਾ ਸ਼ੁਰੂ ਹੋਇਆ, ਜਿਸ ਦਾ ਮੁੱਖ ਮਨੋਰਥ ਕਲਜੁਗੀ ਵਿਚਾਰਾਂ ਦੇ ਅਸਰ ਨੂੰ ਖਤਮ ਕਰ ਕੇ ਸ਼ੁਭ ਗੁਣਾਂ ਦਾ ਪਸਾਰ ਕਰਨਾ ਸੀ। 'ਸਤਿਜੁਗ' ਨੂੰ ਬਹੁਤ ਸਖਤੀਆਂ ਹੋਣ ਦੇ ਬਾਵਜੂਦ ਜਾਰੀ ਰੱਖਿਆ। ਇਹ ਉਹੀ ਸਤਿਜੁਗ ਅਖਬਾਰ ਹੈ ਜਿਹੜਾ ਅੱਜਕਲ ਦਿੱਲੀ ਤੋਂ ਛੱਪ ਰਿਹਾ ਹੈ ਅਤੇ ਅਸੀਂ ਪੜ੍ਹਦੇ ਹਾਂ। ਕੁਝ ਚਿਰ ਰੋਜ਼ਾਨਾ ਪੇਪਰ 'ਕੂਕਾ' ਵੀ ਲਾਹੌਰੋਂ ਛਪਦਾ ਰਿਹਾ। ਬ੍ਰਿਜ ਭਾਸ਼ਾ ਦੇ ਸਾਹਿਤ ਨੂੰ ਵੀ ਆਪ ਬਹੁਤ ਪਸੰਦ ਕਰਦੇ ਸਨ।

ਸ੍ਰੀ ਸਤਿਗੁਰੂ ਜੀ ਨੇ ਅਨੇਕ ਕਵੀ ਦਰਬਾਰ ਕਰਵਾਏ। ਆਪ ਸਾਹਿਤਕਾਰਾਂ ਨੂੰ ਬੁਲਾ ਕੇ ਉਹਨਾਂ ਦੀਆਂ ਲੋੜਾਂ ਪੂਰੀਆਂ ਕਰਦੇ। ਪੰਜਾਬੀ ਦਾ ਪ੍ਰਚਾਰ ਕਰਨ ਤੇ ਲਿਖਣ ਵਾਲਾ ਕਿਸੇ ਵੀ ਮੱਤ ਦਾ ਧਾਰਨੀ ਹੁੰਦਾ ਉਸ ਦੀ ਆਪ ਬਹੁਤ ਕਦਰ ਕਰਦੇ। ਕੇਵਲ ਇੱਕ ਹੀ ਇੱਛਾ ਤੇ ਆਸ ਰੱਖਦੇ ਕਿ ਸਾਹਿਤਕਾਰ ਪੰਜਾਬੀ ਦਾ ਵੱਧ ਤੋਂ ਵੱਧ ਪ੍ਰਚਾਰ ਤੇ ਪ੍ਰਸਾਰ ਕਰਨ।

## ਨਾਮਧਾਰੀ ਇਤਿਹਾਸ ਨੂੰ ਦੇਣ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਡੇ ਵਿਰਸੇ ਨੂੰ ਸਾਡੇ ਸਾਹਵੇਂ ਰੱਖਣ ਲਈ ਅਤਿ ਦੀਆਂ ਮੁਸ਼ਕਲਾਂ ਨਾਲ ਖੋਜ ਕਰਵਾਕੇ ਇਤਿਹਾਸ ਲਿਖਵਾਇਆ। ਸੰਨ 1920 ਈ. ਵਿੱਚ ਸਪਤਾਹਿਕ 'ਸਤਿਜੁਗ' ਛਪਵਾਣਾ ਸ਼ੁਰੂ ਕੀਤਾ। ਆਪ ਦੇ ਹੁਕਮ ਅਨੁਸਾਰ ਮਹਾਰਾਜ ਗੁਰਦਿਆਲ ਸਿੰਘ ਜੀ ਦੀ ਅਗਵਾਈ ਹੇਠ ਸੰਤ ਨਿਧਾਨ ਸਿੰਘ ਜੀ ਆਲਮ, ਸੰਤ ਇੰਦਰ ਸਿੰਘ ਜੀ ਚੱਕਰਵਰਤੀ, ਨਿਰੰਕਾਰ ਸਿੰਘ ਜੀ ਚੇਤਨ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਤੇ ਹੋਰ ਲੇਖਕਾਂ ਨੇ ਦਿਨ ਰਾਤ ਖੋਜ ਕਰ ਕੇ ਇਤਿਹਾਸ ਛਪਵਾਇਆ। ਸੰਤ ਲਾਲ ਸਿੰਘ ਜੀ ਭੂਰੇ ਗਿਲੀਂ, ਸੰਤ ਭਗਤ ਸਿੰਘ ਜੀ ਦਾਤੇਵਾਲ, ਸੰਤ ਅਤਰ ਸਿੰਘ, ਸੰਤ ਬੰਤਾ ਸਿੰਘ ਤੇ ਹੋਰ

ਕਈ ਮਹਾਨ ਜਥੇਦਾਰ ਸੰਤ ਆਪਣੀ ਸੁਰੀਲੀ ਰਸਨਾ ਤੇ ਸੁੱਚੇ ਆਚਰਨ ਨਾਲ ਪਿੰਡ ਪਿੰਡ ਜਾ ਕੇ ਨਾਮਧਾਰੀ-ਪੁਣੇ ਦਾ ਪ੍ਰਚਾਰ ਕਰਦੇ। ਭਾਈ ਵਜ਼ੀਰ ਸਿੰਘ, ਸੰਤ ਰਤਨ ਸਿੰਘ ਲਾਂਗਰੀ, ਸੰਤ ਮੋਹਕਮ ਸਿੰਘ, ਸੰਤ ਬਹਾਦਰ ਸਿੰਘ ਆਦਿ ਹਜ਼ੂਰੀ ਸੇਵਕ ਸਤਿਗੁਰੂ ਜੀ ਨਾਲ ਦੌਰਿਆਂ 'ਤੇ ਜਾਇਆ ਕਰਦੇ ਸਨ। ਕੌਮਾਂ ਹਮੇਸ਼ਾਂ ਇਤਿਹਾਸਾਂ ਦੇ ਸਿਰ 'ਤੇ ਜਿਉਂਦੀਆਂ ਹਨ। ਜਿਨ੍ਹਾਂ ਕੌਮਾਂ ਦੇ ਇਤਿਹਾਸ ਨਹੀਂ ਹੁੰਦੇ, ਉਹ ਸਦਾ ਲਈ ਮਿਟ ਜਾਂਦੀਆਂ ਹਨ।

ਸਤਿਜੁਗ ਦੇ ਅਨੇਕ ਬਸੰਤ ਅੰਕ, ਬੇਅੰਤ ਕਿਤਾਬਾਂ, ਤਸਵੀਰਾਂ ਤੇ ਕੈਲੰਡਰ ਆਦਿ ਉਸ ਵਕਤ ਛਪਵਾਏ ਗਏ, ਜਦੋਂ ਇਹ ਸਭ ਕਰਨਾ ਜੁਰਮ ਸੀ। ਸੰਤ ਵਰਿਆਮ ਸਿੰਘ ਜੀ ਮੁੱਸਵਰ ਦੇ ਰੰਗੀਨ ਚਿੱਤਰ ਜੋ ਅੱਜ ਹਰ ਨਾਮਧਾਰੀ ਘਰ ਦਾ ਸ਼ਿੰਗਾਰ ਹਨ, ਕਈ ਵਾਰ ਕਲਕੱਤੇ ਤੋਂ ਛਪਦੇ ਕਿਉਂ ਜੋ ਪੰਜਾਬ ਦੀਆਂ ਪ੍ਰੈੱਸਾਂ ਨਾਮਧਾਰੀਆਂ ਸਬੰਧੀ ਕੁਝ ਵੀ ਛਾਪਣ ਤੋਂ ਡਰਦੀਆਂ ਸਨ। ਐਨੀਆਂ ਜ਼ਿਆਦਾ ਸਖਤੀਆਂ ਸਨ ਕਿ ਕਈ ਵਾਰ ਸਤਿਜੁਗ ਦੇ ਅੰਕ ਜਬਤ ਕਰ ਲਏ ਜਾਂਦੇ ਸਨ। ਇਹਨਾਂ ਸਾਰੀਆਂ ਸਖਤੀਆਂ ਦੇ ਬਾਵਜੂਦ ਜੇ ਅੱਜ ਨਾਮਧਾਰੀ ਦੁਨੀਆ ਵਿੱਚ ਫ਼ਖਰ ਨਾਲ ਜਿਊਂ ਰਹੇ ਹਨ ਤਾਂ ਉਹ ਹੈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਪਾਰ ਕ੍ਰਿਪਾ ਸਦਕਾ।

ਸ੍ਰੀ ਸਤਿਗੁਰੂ ਜੀ ਦੀ ਪ੍ਰਤਿਭਾ ਦੇ ਪ੍ਰਕਾਸ਼ ਹੇਠ ਡਾ. ਰਾਜਿੰਦਰ ਪ੍ਰਸ਼ਾਦ, ਪੰ. ਜਵਾਹਰ ਲਾਲ ਨਹਿਰੂ, ਸ਼੍ਰੀ ਸੁਭਾਸ਼ ਚੰਦਰ ਬੋਸ, ਸ਼ਹੀਦ ਭਗਤ ਸਿੰਘ, ਭਾਈ ਸਾਹਿਬ ਭਾਈ ਕਾਹਨ ਸਿੰਘ ਨਾਭਾ, ਸ. ਗੁਰਬਖਸ਼ ਸਿੰਘ ਜੀ ਪ੍ਰੀਤ ਲੜੀ, ਲਾਲਾ ਧਨੀਰਾਮ ਚਾਤ੍ਰਿਕ, ਡਾ. ਗੋਕਲ ਚੰਦ ਨਾਰੰਗ, ਸ. ਤੇਜਾ ਸਿੰਘ ਐਮ. ਏ. ਤੇ ਹੋਰ ਕਈ ਪ੍ਰਸਿੱਧ ਲੇਖਕ ਤੇ ਹਸਤੀਆਂ ਨੇ ਨਾਮਧਾਰੀਆਂ ਬਾਰੇ ਲੇਖ ਲਿਖੇ। ਸ੍ਰ. ਨਾਹਰ ਸਿੰਘ ਐਮ. ਏ. ਨੇ ਤਿੰਨ ਚਾਰ ਪੁਸਤਕਾਂ ਲਿਖੀਆਂ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਸਦਕਾ ਅੱਜ ਸਾਡੇ ਕੋਲ ਲੋੜ ਮੁਤਾਬਕ ਪੂਰਵ ਇਤਿਹਾਸ ਹੈ। ਖੋਜੀਆਂ ਨੂੰ ਖੋਜ ਕਰਨ ਲਈ ਇੱਕ ਪਲੇਟਫ਼ਾਰਮ ਮਿਲਿਆ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਸਦਕਾ ਅੱਜ ਨਾਮਧਾਰੀਆਂ ਦੇ ਕਈ ਪਰਚੇ ਤੇ ਅਖਬਾਰ ਹਨ, ਜੋ ਪੰਜਾਬੀ, ਅੰਗਰੇਜ਼ੀ ਤੇ ਹਿੰਦੀ ਵਿੱਚ ਛਪਦੇ ਹਨ। ਜਿਵੇਂ ਕਿ 'ਸਤਿਜੁਗ', ਵਰਿਆਮ, ਯੁਗ ਮਰਿਆਦਾ, ਵਰਤਮਾਨ ਹਿੰਦੁਸਤਾਨ ਆਦਿ। ਅਨੇਕ ਹੀ ਖੋਜ ਭਰਪੂਰ ਪੁਸਤਕਾਂ ਲਿਖੀਆਂ ਗਈਆਂ ਹਨ। ਅਜੇ ਲੋੜ ਹੈ ਇਸ ਕਾਰਵਾਂ ਨੂੰ ਅੱਗੇ ਲਿਜਾਣ ਦੀ।

# ਕੁਝ ਅਮੁੱਲ ਪਵਿੱਤਰ ਬਚਨ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮਿਲਣ ਆਏ ਮਨੁੱਖ ਦਾ ਹਿਰਦਾ ਠਰ ਜਾਂਦਾ ਤੇ ਪਹਿਲੀ ਮਿਲਣੀ ਵਿੱਚ ਹੀ ਉਹ ਉਨ੍ਹਾਂ ਤੋਂ ਵਾਰਨੇ ਜਾਂਦਾ। ਜਦ ਆਪ ਜੀ ਪਿਆਰੀ ਪਿਆਰੀ ਮਿੱਠੀ ਮੁਸਕਾਣ ਨਾਲ ਨਿਵਾਜ਼ਦੇ, ਮਿੱਠੇ ਮਿੱਠੇ ਬਚਨ ਕਰਦੇ ਤਾਂ ਸੁਣਨ ਵਾਲੇ ਦੇ ਅੰਦਰ ਅੰਮ੍ਰਿਤ ਰੂਪੀ ਠੰਡ ਫੈਲ ਜਾਂਦੀ। ਜਿਸ ਸੇਵਕ ਦੀ ਪ੍ਰੀਤ ਆਪਦੇ ਚਰਨਾਂ ਨਾਲ ਲਗ ਗਈ, ਉਹ ਟੁੱਟਦੀ ਨਹੀਂ ਵੇਖੀ ਗਈ।

ਆਪ ਜੀ ਦੇ ਕੁਝ ਕੁ ਵਡਮੁੱਲੇ ਪਵਿੱਤਰ ਬਚਨ ਇਸ ਪ੍ਰਕਾਰ ਹਨ:

"ਭਜਨ, ਬਾਣੀ, ਸਿਦਕ-ਸੰਤੋਖ ਵਾਲਿਆਂ ਦਾ ਥੋੜ੍ਹਾ ਪਦਾਰਥ ਵੀ ਨਹੀਂ ਮੁਕਦਾ।"

"ਜੇ ਬੰਦੇ ਦਾ ਵਿਹਾਰ ਸ਼ੁੱਧ ਹੈ, ਤਾਂ ਪਰਮਾਰਥ ਵੀ ਸ਼ੁੱਧ ਹੋ ਜਾਵੇਗਾ। ਜਿਸ ਆਦਮੀ ਨੇ ਕਿਸੇ ਨਾਲ ਛਲ ਕਪਟ ਨਹੀਂ ਕਰਨਾ, ਪੈਸਾ ਨਹੀਂ ਮਾਰਨਾ, ਵਾਧਾ ਨਹੀਂ ਕਰਨਾ, ਆਪਣਾ ਵਿਹਾਰ ਸੁੱਚਾ ਰੱਖਣਾ ਹੈ, ਉਹਨੂੰ ਕੀ ਡਰ ਪਰਮਾਰਥ ਦੀ ਚਿੰਤਾ ਦਾ।"

ਉਹ ਸਦਾ ਆਪਣੇ ਸਿੱਖਾਂ ਦਾ ਭਲਾ ਸੋਚਦੇ ਤੇ ਬਚਨ ਕਰਦੇ, "ਮੇਰਾ ਜੀ ਕਰਦਾ ਹੈ, ਦੁਨੀਆ ਦਾ ਜੋ ਚੰਗਾ ਹੈ, ਉਹ ਨਾਮਧਾਰੀਆਂ ਪਾਸ ਹੋਵੇ, ਚੰਗੇ ਲੱਛਣ, ਵਧੀਆ ਗੁਣ, ਰੱਜਵੀਂ ਮਾਇਆ, ਨਿਸ਼ਕਾਮ ਭਾਵਨਾ ਅਤੇ ਮਹਾਨ ਸਾਤਵਿਕਤਾ ਹਰੇਕ ਨਾਮਧਾਰੀ ਦਾ ਸ਼ਿੰਗਾਰ ਹੋਵੇ।"

"ਹੱਕ ਵਾਸਤੇ ਲੜਨਾ ਭਾਵੇਂ ਜਾਇਜ਼ ਮੰਨਿਆ ਜਾਂਦਾ ਹੈ, ਪਰ ਮੇਰਾ ਤਾਂ ਦ੍ਰਿੜ੍ਹ ਵਿਸ਼ਵਾਸ ਹੈ ਕਿ 'ਦੂਜਿਆਂ ਦੀ ਖਾਤਰ ਆਪਣਾ ਹੱਕ ਛੱਡ ਦਿਉ। ਗੁਆਂਢੀ ਦਾ ਭਲਾ ਕਰੋ, ਜਿਸ ਕਿਸੇ ਨੇ ਰੋਂਦੀ ਅੱਖ ਦੇ ਅੱਥਰੂ ਨਹੀਂ ਪੂੰਝੇ, ਕਿਸੇ ਦਾ ਨੰਗੇਜ਼ ਨਹੀਂ ਢਕਿਆ, ਕਿਸੇ ਦੇ ਸੁੱਕੇ ਬੁੱਲਾਂ ਦੀ ਸਿਕਰੀ ਨਹੀਂ ਲਾਹੀ ਤਾਂ ਉਹ ਸਾਡੇ ਵਿਦਿਆਲੇ ਦਾ ਵਿਦਿਆਰਥੀ ਨਹੀਂ ਹੋ ਸਕਦਾ।"

"ਸੱਚੇ ਦਿਲ ਨਾਲ ਕਿਸੇ ਦਾ ਆਦਰ ਕੀਤਿਆਂ ਕਦੇ ਵੀ ਅਨਾਦਰ ਨਹੀਂ ਹੋ ਸਕਦਾ। ਆਦਰ ਹੀ ਆਦਰ ਦੀ ਮਾਂ ਹੈ। ਆਦਰ ਕਰੋ ਅਤੇ ਆਦਰ ਲਵੋ।"

ਉਹ ਆਪਣੇ ਹਰ ਸਿੱਖ ਨੂੰ ਸਦਾ ਸਵੈ-ਨਿਰਭਰ ਹੋਣ ਦੀ ਤਾਕੀਦ ਕਰਦੇ ਹੋਏ ਫਰਮਾਇਆ ਕਰਦੇ ਕਿ, "ਕੋਈ ਗੱਲ ਜੋ ਅਸੀਂ ਆਪ ਕਰ ਸਕਦੇ ਹਾਂ, ਉਸ ਲਈ ਬਾਹਰਲੇ ਦਾ ਆਸਰਾ ਲਭਦੇ ਫਿਰਨਾਂ ਤਾਂ ਸਿਰੇ ਦੀ ਕਮਜ਼ੋਰੀ ਅਤੇ ਵਕਤ ਦੀ ਬਰਬਾਦੀ ਹੈ। ਆਪਣਾ ਕੰਮ ਆਪ ਕੀਤਿਆਂ ਸਵੈ ਭਰੋਸਾ, ਸ਼ਕਤੀ ਤੇ ਉੱਦਮ ਵਧਦਾ ਹੈ।"

ਚੰਗੀ ਮਿੱਤਰਤਾ ਬਾਰੇ ਆਪ ਜੀ ਦਾ ਨਜ਼ਰੀਆ ਕੇਵਲ ਪਰਸਪਰ ਕਦਰ ਤੇ ਸਮਝ ਨੂੰ ਵਧਾਉਣਾ ਸੀ। "ਮਿੱਤਰ ਤੋਂ ਮੰਗ, ਵਧਦੀ ਵਧਦੀ ਬੇਸੁਆਦੀ ਤੇ ਜਾ ਖਲੋਂਦੀ ਹੈ। ਮਿੱਤਰ ਉਹ ਜੋ ਆਪਣੇ ਆਪ ਇੱਕ ਦੂਜੇ ਦੀ ਲੋੜ ਨੂੰ ਸਮਝੇ ਤੇ ਸਮੇਂ ਸਿਰ ਸਹਾਇਤਾ ਕਰੇ।"

"ਪਰਮਾਰਥ ਲਈ ਸੁੱਚਾ ਵਿਹਾਰ ਤੇ ਸੁੱਚੇ ਵਿਹਾਰ ਲਈ ਭਜਨ ਬਾਣੀ, ਇੱਕ ਅਜਿਹਾ ਚੱਕਰ ਹੈ, ਜੋ ਮਨੁੱਖ ਨੂੰ ਆਪ ਤੋਂ ਆਪ ਸੋਧਦਾ ਜਾਂਦਾ ਹੈ।"

ਸ੍ਰੀ ਸਤਿਗੁਰੂ ਜੀ ਬਚਨ ਕਰਿਆ ਕਰਦੇ ਸਨ ਕਿ ਮਨੁੱਖ ਨੂੰ ਸਦਾ ਸਵੈ ਭਰੋਸੇ ਵਾਲਾ ਅਤੇ ਸਪੱਸ਼ਟਵਾਦੀ ਹੋਣਾ ਚਾਹੀਦਾ ਹੈ।

"ਸਪਸ਼ਟਵਾਦੀ ਹੋਣ ਨਾਲ ਮਨੁੱਖ ਹੌਲੇ ਭਾਰ ਰਹਿੰਦਾ ਹੈ। ਵਿਰੋਧ ਪ੍ਰਗਟ ਕਰੇ, ਪਰ ਉਹ ਠੋਸ ਕਾਰਣਾਂ ਤੇ ਮਿੱਠੇ ਬੋਲ-ਚਾਲ 'ਤੇ ਨਿਰਭਰ ਹੋਵੇ।"

ਕਿਸੇ ਬਾਹਰੀ ਬ੍ਰਹਮ ਦੀ ਭਾਲ ਵਿੱਚ ਲੱਗੇ ਨੂੰ ਆਪ ਜੀ ਨੇ ਉਪਦੇਸ਼ ਦਿੱਤਾ, "ਬ੍ਰਹਮ ਵਿਚਾਰ ਐਨਾ ਉੱਚਾ ਹੈ ਕਿ ਸੰਸਾਰ ਉਸ ਦੇ ਕਿਸੇ ਪੱਲੜੇ 'ਤੇ ਨਹੀਂ ਆ ਸਕਦਾ, ਪਰ ਇੱਕ ਛੋਟੇ ਥਾਂ ਵਿੱਚ ਬੰਦ ਕੀਤਾ ਹੋਇਆ ਹੈ, ਜਿਸ ਦੀ ਸਮਝ ਗੁਰੂ ਸ਼ਰਨ ਬਿਨਾਂ ਨਹੀਂ ਆ ਸਕਦੀ।"

ਤੀਰਥ ਯਾਤਰਾ ਜਾਣ ਵਾਲਿਆਂ ਨੂੰ ਬੜੇ ਪਿਆਰ ਨਾਲ ਸਮਝਾਇਆ, "ਸਤਿਗੁਰੂ ਦੇ ਹੁਕਮ ਵਿੱਚ ਹੀ ਸਭ ਕੁਝ ਹੁੰਦਾ ਹੈ। ਤੀਰਥ ਸਰੋਵਰਾਂ 'ਤੇ ਵੀ ਗੁਰੂ ਹੁਕਮ ਨਾਲ ਹੀ ਇਸ਼ਨਾਨ ਦਾ ਫਲ ਹੈ। ਇਨ੍ਹਾਂ ਵਿੱਚ ਆਪਣੇ ਆਪ ਵਿੱਚ ਕੁਝ ਨਹੀਂ।"

"ਭਾਣਾ ਮੰਨਿਆ ਜਾਵੇ ਤਾਂ ਸੁਖ ਰਹਿੰਦਾ ਹੈ। ਕਿਸੇ ਸੰਬੰਧੀ ਦੀ ਮੌਤ 'ਤੇ ਜਾਂ ਕੋਈ ਨੁਕਸਾਨ ਹੋਣ 'ਤੇ ਦੁਖ਼ੀ ਹੋਣਾ ਜਾਂ ਰੋਣਾ ਠੀਕ ਨਹੀਂ। ਮਨਮੁਖਾਂ ਕੇਰੀ ਦੋਸਤੀ ਮਾਇਆ ਕਾ ਸਨਬੰਧ" ਸ੍ਰੀ ਸਤਿਗੁਰੂ ਜੀ ਸਦਾ ਸੱਚੇ ਸਤਿਗੁਰੂ ਨਾਲ ਸੱਚੀ ਪ੍ਰੀਤ ਲਾਉਣ ਦਾ ਉਪਦੇਸ਼ ਦਿੰਦੇ ਸਨ।

"ਮਾਇਆ ਚੇਤੰਨ ਜੜ੍ਹ ਤੋਂ ਬੱਚਿਆਂ ਨੂੰ ਮਾਨ ਮਾਇਆ ਦਾ ਚਾਅ ਲਗ ਜਾਵੇ ਤਾਂ ਕੀਤਾ ਕਤਰਿਆ ਗਵਾਚ ਜਾਂਦੈ।"

ਉੱਠਣ, ਬੈਠਣ, ਖਾਣ, ਪੀਣ, ਬਸਤਰ ਪਹਿਨਣ, ਕੰਘਾ ਕਰਨ, ਦਸਤਾਰ ਸਜਾਣ ਵਿੱਚ ਉਹਨਾਂ ਦਾ ਨਿਰਾਲਾ ਹੁਸਨ ਹੁੰਦਾ। ਆਪ ਜੀ ਦਾ ਫ਼ੁਰਮਾਨ ਸੀ, "ਜਦੋਂ ਕੁਛ ਚੀਜ਼ਾਂ ਰੋਜ਼ਾਨਾ ਹੀ ਸਾਡੇ ਕਰਨ ਵਾਲੀਆਂ ਹਨ ਤਾਂ ਉਹਨਾਂ ਵਿੱਚ ਸੁਹਜ ਦੀ ਝਲਕ ਕਿਉਂ ਨਾ ਮਿਲੇ। ਹਰ ਚੀਜ਼ ਨੂੰ ਹੁਨਰ ਦੀ ਸ਼ਕਲ ਕਿਉਂ ਨਾ ਦਿੱਤੀ ਜਾਵੇ।"

ਇੱਕ ਸਿੱਖ ਦੇ ਅਰਜ਼ ਕਰਨ ਤੇ ਕਿ ਜਿਮੀਂਦਾਰ ਵਾਹਣ, ਬੀਜਣ, ਵੱਢਣ, ਢੇਰ ਕਰਨ, ਗਾਹਣ ਵੇਲੇ ਬੜੇ ਜੀਆਂ ਦੀ ਹਿੰਸਾ ਕਰਦਾ ਏ ਤੇ ਅੰਨ ਦੇ ਸੁਕਾਣ ਤੇ ਸੁਸਰੀ ਆਦਿ ਤੋਂ

ਬਚਾਣ ਸਮੇਂ ਅਣਗਿਣਤ ਜੀਵ ਮਰਦੇ ਹਨ। ਇਸ ਤਰ੍ਹਾਂ ਦੇ ਦੋਸ਼ ਤੋਂ ਕਿਵੇਂ ਬਚਿਆ ਜਾ ਸਕਦਾ ਹੈ। ਸ੍ਰੀ ਸਤਿਗੁਰੂ ਜੀ ਨੇ ਉੱਤਰ ਦਿੱਤਾ, "ਕਿਰਤ ਕਰਦਿਆਂ ਅਣਜਾਣੇ ਪਾਪ ਹੋ ਸਕਦੇ ਹਨ। ਉਹ ਦਾਨ ਕਰਨ ਤੇ ਅਰਦਾਸ ਕਰਨ 'ਤੇ, ਕਿਸੇ ਨੂੰ ਆਦਰ ਨਾਲ ਛਕਾਉਣ 'ਤੇ, ਪਰਮੇਸ਼ਰ ਨੂੰ ਯਾਦ ਕਰਨ ਨਾਲ ਮਾਫ ਹੋ ਜਾਂਦੇ ਹਨ। ਹਾਂ, ਜਿਤ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ' ਉਸ ਨੂੰ ਸਭ ਦੋਸ਼ ਇਸ ਤਰ੍ਹਾਂ ਦੇ ਲਗਦੇ ਹਨ।'

ਆਪ ਜੀ ਆਖਦੇ ਸਨ, "ਧਨ, ਪੁੰਨ-ਦਾਨ ਕਰਨ ਨਾਲ ਨਹੀਂ ਘਟਦਾ। ਕੋਈ ਵੀ ਗ਼ਰੀਬ ਹੋਵੇ, ਕਿਸੇ ਮਜ਼੍ਹਬ ਦਾ ਹੋਵੇ ਕੱਪੜੇ ਵਾਲੇ ਨੂੰ ਕੱਪੜਾ, ਅੰਨ ਵਾਲੇ ਨੂੰ ਅੰਨ ਦੇਣਾ ਸਤਿਗੁਰਾਂ ਦਾ ਹੁਕਮ ਹੈ।"

"ਜਿਸਦਾ ਕੋਈ ਤੁਹਾਡੇ ਨਾਲ ਤੱਲਕ ਨਹੀਂ, ਜਿਹਨੂੰ ਕੋਈ ਨਹੀਂ ਜਾਣਦਾ, ਕੋਈ ਨਹੀਂ ਪੁੱਛਦਾ, ਉਸਦੀ ਸੇਵਾ ਕਰੋ, ਨਾ ਮਜ਼੍ਹਬ ਦੇਖੋ, ਨਾ ਧਰਮ ਦੇਖੋ।"

"ਕਹਿਣੀ ਤੇ ਕਰਨੀ ਵਿੱਚ ਜੇ ਏਕਤਾ ਨਾ ਹੋਵੇ ਤਾਂ ਉਹ ਸਾਰਾ ਕਹਿਣਾ ਵਿਅਰਥ ਹੋ ਜਾਂਦਾ ਹੈ।"

"ਅਸੀਂ ਆਪਣੇ ਪੰਥ ਦੇ ਹਰ ਇੱਕ ਨਾਮਧਾਰੀ ਤੋਂ ਇਹ ਆਸ ਰਖਦੇ ਹਾਂ ਕਿ ਉਹ ਦੇਸ਼ ਭਗਤ, ਅਹਿੰਸਕ ਤੇ ਸੱਚਾ ਹੋਵੇ।"

"ਬੰਦਾ ਰੋਜ਼ ਰੋਜ਼ ਨਹੀਂ ਮਰਦਾ, ਕਾਇਰ ਹਰ ਘੜੀ ਮਰਦਾ ਹੈ।"

"ਸੂਰਜ ਚੜ੍ਹਨ ਤੋਂ ਪਹਿਲੋਂ, ਬਾਣੀ ਤੇ ਭਜਨ ਕਰਨ ਦੀ ਆਦਤ ਪਾਵੋ।"

"ਬਹੁਤਾ ਖਤਰਾ ਸਪਸ਼ਟ ਵਿਰੋਧੀ ਤੋਂ ਨਹੀਂ ਹੁੰਦਾ। ਸੱਪ ਨੂੰ ਅਸੀਂ ਚਿਮਟੇ ਜਾਂ ਬੋਰੀ ਨਾਲ ਸੰਭਲ ਕੇ ਫੜ ਲਵਾਂਗੇ ਪਰ ਖਤਰਾ ਤਾਂ ਅਪਰਗਟ ਵਿਰੋਧੀ ਤੋਂ ਹੁੰਦਾ ਹੈ, ਜੋ ਆਪਣੇ ਆਪ ਨੂੰ ਲੁਕਾ ਕੇ ਰੱਖੇ।"

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੁੱਚ ਸੋਧ ਨੂੰ ਵਿਸ਼ੇਸ਼ ਮਹਾਨਤਾ ਦਿੰਦੇ ਸਨ। ਸਾਰੇ ਸਰੀਰ ਦੀ ਸ਼ੁੱਧਤਾ ਤੇ ਇਕਾਗਰਤਾ ਉਦੋਂ ਤੱਕ ਨਹੀਂ ਹੋ ਸਕਦੀ ਜਦੋਂ ਤੱਕ ਸਣ-ਕੇਸੀਂ ਇਸ਼ਨਾਨ ਕਰਕੇ ਪੂਰੀ ਤਰ੍ਹਾਂ ਚੇਤੰਨ ਨਹੀਂ ਹੋਇਆ ਜਾਂਦਾ।

ਸ੍ਰੀ ਸਤਿਗੁਰੂ ਜੀ ਖੱਦਰ ਦੇ ਸਫੈਦ ਬਸਤਰ ਪਾਉਂਦੇ ਸਨ। ਆਪ ਖੁਦ ਵੀ ਸੁੱਚ ਸੋਧ ਰੱਖਦੇ ਸਨ ਤੇ ਸੋਧੀਆਂ ਨੂੰ ਬਹੁਤ ਆਦਰ ਸਨਮਾਨ ਦਿੰਦੇ ਸਨ। ਦੀਵਾਨ ਵਿੱਚ ਵੀ ਉਨ੍ਹਾਂ ਦੇ ਬੈਠਣ ਵਾਸਤੇ ਵਿਸ਼ੇਸ਼ ਅਸਥਾਨ ਰੱਖਿਆ ਜਾਂਦਾ।

ਸ੍ਰੀ ਸਤਿਗੁਰੂ ਜੀ ਗੁਰਬਾਣੀ ਦੇ ਸ਼ੁੱਧ ਪਾਠ ਹਰੇਕ ਲਗ ਮਾਤਰ ਨੂੰ ਨਿਖੇੜ ਕੇ ਉਚਾਰਨ ਕਰਨ ਦਾ ਉਪਦੇਸ਼ ਦਿੰਦੇ।

ਸ੍ਰੀ ਸਤਿਗੁਰੂ ਜੀ ਬਹੁਤ ਹਸਮੁਖ ਸੁਭਾਅ ਦੇ ਸਨ। ਆਪ ਜੀ ਦੇ ਸਦੈਵ ਹੰਸੂ ਹੰਸੂ ਕਰਦੇ

ਮੁਖ਼ਾਰਬਿੰਦ ਵਿੱਚੋਂ ਸਦਾ ਅੰਮ੍ਰਿਤ ਰੂਪੀ ਫੁੱਲ ਕਿਰਦੇ ਰਹਿੰਦੇ ਸਨ। ਆਪ ਜੀ ਦੇ ਬਚਨ ਸੁਣ ਪ੍ਰਸੰਨ ਹੋ ਜਗਿਆਸੂ ਇਉਂ ਮਹਿਸੂਸ ਕਰਦੇ ਸਨ ਜਿਵੇਂ ਉਨ੍ਹਾਂ ਨੂੰ ਅਲੌਕਿਕ ਵਸਤੂ ਪ੍ਰਾਪਤ ਹੋ ਗਈ ਹੋਵੇ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਇੱਕ ਧਾਰਮਕ ਆਗੂ, ਨਾਮਬਾਣੀ ਦੇ ਰਸੀਏ, ਸਮਾਜ ਸੁਧਾਰਕ, ਦੇਸ਼ ਪ੍ਰੇਮੀ, ਕੌਮ ਪ੍ਰਸਤ, ਏਕਤਾ ਦੇ ਹਾਮੀ, ਮਾਨਵਵਾਦੀ, ਲੋਕ ਹਿੱਤੂ, ਸੁਦ੍ਰਿੜ ਤੇ ਨਿਰਵੈਰ ਆਤਮਾ ਸਨ। ਆਪ ਜੀ ਨੇ ਤਿਰਵੰਜਾ ਸਾਲ ਨਾਮਧਾਰੀ ਪੰਥ ਜਿਹੀ ਇਨਕਲਾਬੀ ਜਮਾਤ ਦੀ ਅਗਵਾਈ ਕੀਤੀ। ਆਪ ਜੀ ਦਾ ਜੀਵਨ ਰਾਜਸੀ, ਸਮਾਜਿਕ, ਸੁਧਾਰਕ ਤੇ ਭਾਈਚਾਰਕ ਪਹਿਲੂ ਤੋਂ ਪੂਰਨ ਹੋਣ ਦੇ ਨਾਲ ਨਾਲ ਕ੍ਰਿਸ਼ਮਿਆਂ ਨਾਲ ਭਰਪੂਰ ਸੀ। ਆਪ ਜੀ ਦੇ ਜੀਵਨ ਨੂੰ ਕਲਮ ਦੀ ਨੋਕ ਨਾਲ ਕਾਗਜ਼ਾਂ 'ਤੇ ਉਤਾਰਨਾ ਅਸੰਭਵ ਹੈ। ਜੋ ਪਰਉਪਕਾਰ ਆਪ ਜੀ ਨੇ ਕੀਤੇ ਉਨ੍ਹਾਂ ਨੂੰ ਗਿਣਿਆ ਜਾਂ ਲਿਖਿਆ ਨਹੀਂ ਜਾ ਸਕਦਾ।

**ਕਾਗਦੁ ਕਲਮ ਨ ਲਿਖਣਹਾਰੁ।**

ਮਹਾਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਵਡਿਆਈ ਮਹਾਨ ਅਤੇ ਅਕੱਥ ਹੈ। ਆਪ ਜੀ ਨੇ ਸਾਡੇ ਸਾਰਿਆਂ 'ਤੇ ਇੱਕ ਬਹੁਤ ਵੱਡਾ ਪਰਉਪਕਾਰ ਇਹ ਕੀਤਾ ਹੈ ਕਿ ਉਹ, ਧਰਮ ਦੇ ਰਾਖੇ, ਸ਼ਾਂਤੀ ਦੇ ਸਾਗਰ, ਇੱਕ ਮਹਾਨ ਪਰਉਪਕਾਰੀ, ਈਰਖਾ ਤੇ ਦਵੈਤ ਦੀ ਅੱਗ ਨਾਲ ਸੜ ਰਹੀ ਮਾਨਵਤਾ ਨੂੰ ਠੰਢ ਪਹੁੰਚਾਣ ਵਾਲੇ ਗੁਰੂ- ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਾਨੂੰ ਦੇ ਗਏ ਹਨ, ਜਿਨ੍ਹਾਂ ਨੇ ਹਰ ਖੇਤਰ ਵਿੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸ਼ੁਰੂ ਕੀਤੇ ਕਾਰਜਾਂ ਨੂੰ ਜਾਰੀ ਹੀ ਨਹੀਂ ਰੱਖਿਆ ਹੈ, ਬਲਕਿ ਬਹੁਤ ਅੱਗੇ ਲੈ ਗਏ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇੱਕ ਨਿਵੇਕਲੀ ਅਤੇ ਵਿਸ਼ੇਸ਼ ਸ਼ਖ਼ਸੀਅਤ ਹਨ। ਆਪ ਦੇਸ਼ ਦੀ ਏਕਤਾ ਤੇ ਅਖੰਡਤਾ ਬਣਾਈ ਰੱਖਣ ਲਈ ਦ੍ਰਿੜ ਸੰਕਲਪ ਰੱਖਦੇ ਹਨ।

ਆਪ ਜੀ ਨੇ ਦੇਸ਼ ਦੇ ਸੁਤੰਤਰਤਾ ਸੰਗਰਾਮ ਵਿੱਚ ਆਪਣਾ ਯੋਗਦਾਨ ਪਾਉਣ ਦੇ ਨਾਲ-ਨਾਲ, ਭਾਰਤ ਦੀ ਸੁਤੰਤਰਤਾ ਸਮੇਂ ਹੋਈ ਦੇਸ਼ ਦੀ ਵੰਡ ਸਮੇਂ ਲੋਕਾਂ ਨੂੰ ਦੰਗਿਆਂ ਵਿੱਚੋਂ ਸੁਰੱਖਿਅਤ ਕੱਢਣ ਅਤੇ ਉਜੜ ਕੇ ਆਇਆਂ ਨੂੰ ਮੁੜ ਕੇ ਵਸਾਉਣ ਲਈ ਉਚੇਚੇ ਯਤਨ ਕੀਤੇ।

ਨਾਮ ਜਪਣ ਜਪਾਉਣ ਅਤੇ ਦੇਸ਼ ਵਿਦੇਸ਼ਾਂ ਵਿੱਚ ਧਰਮ ਦਾ ਪ੍ਰਚਾਰ ਕਰਨ ਤੋਂ ਇਲਾਵਾ ਆਪਣੇ ਸਮੇਂ ਵਿੱਚ ਸ੍ਰੀ ਸਤਿਗੁਰੂ ਜੀ ਸਮਾਜ ਦੇ ਹਰ ਖੇਤਰ ਵਿੱਚ ਪੂਰਨ ਧਿਆਨ ਦਿੰਦੇ ਰਹੇ ਹਨ।

ਸੰਗੀਤ, ਸਾਹਿਤ, ਖੇਡਾਂ, ਬਾਗਬਾਨੀ ਦੇ ਵਿਕਾਸ ਲਈ ਕਾਰਜ ਕਰਨੇ, ਲੰਗਰ ਦੀ ਨਿਰੰਤਰਤਾ ਕਾਇਮ ਰੱਖਣੀ, ਭਾਰਤੀ ਸਭਿਅਤਾ ਤੇ ਸੰਸਕ੍ਰਿਤੀ ਦਾ ਪ੍ਰਚਾਰ, ਪੰਜਾਬੀ ਭਾਸ਼ਾ ਨੂੰ ਪ੍ਰਫੁਲਤ ਕਰਨ ਦੇ ਜਤਨ, ਸਿੱਖੀ ਸਰੂਪ ਕਾਇਮ ਰੱਖਣ ਲਈ ਪ੍ਰੇਰਨਾ ਦੇਣੀ, ਸਾਦਾ ਤੇ

ਸਮੂਹਿਕ ਆਨੰਦ-ਕਾਰਜਾਂ ਦੀ ਮਰਿਯਾਦਾ ਜਾਰੀ ਰੱਖਣੀ, ਸ਼ਰਾਬ ਤੇ ਨਸ਼ੀਲੇ ਪਦਾਰਥਾਂ ਦੀ ਮਨਾਹੀ, ਸਮਾਜਕ ਬੁਰਾਈਆਂ ਨੂੰ ਦੂਰ ਕਰਨ ਲਈ ਕਦਮ ਚੁੱਕਣੇ, ਵਿੱਦਿਆ ਦਾ ਪਸਾਰ, ਨੌਜਵਾਨਾਂ ਨੂੰ ਸੇਧ, ਬੱਚਿਆਂ ਨੂੰ ਪਿਆਰ, ਬਜੁਰਗਾਂ ਦੀ ਸੰਭਾਲ, ਇਸਤਰੀ-ਜਾਤੀ ਦਾ ਕਲਿਆਣ, ਗਊ-ਗ੍ਰੀਬ ਦੀ ਰੱਖਿਆ, ਲੋੜਵੰਦ ਗਰੀਬ ਬੀਮਾਰਾਂ ਦਾ ਇਲਾਜ, ਪਸ਼ੂ-ਧਨ ਦੀ ਸੰਭਾਲ, ਗਊ-ਪਾਲਣ, ਜੀਵ-ਦਇਆ, ਸ਼ਾਕਾਹਾਰ ਦਾ ਪ੍ਰਚਾਰ, ਪੁਰਾਤਨ ਇਤਿਹਾਸਕ ਅਸਥਾਨਾਂ ਦੀ ਸੰਭਾਲ, ਨਵ-ਉਸਾਰੀ, ਵਿਸ਼ਵ-ਸ਼ਾਂਤੀ ਅਤੇ ਵਿਸ਼ਵ ਧਰਮਾਂ ਦੀ ਸਾਂਝ ਲਈ ਉਪਰਾਲੇ ਕਰਨ ਆਦਿ, ਇਨ੍ਹਾਂ ਸਾਰੇ ਖੇਤਰਾਂ ਵਿੱਚ ਕਾਰਜ ਕਰਕੇ ਸ੍ਰੀ ਸਤਿਗੁਰੂ ਜੀ ਦੇਸ਼ ਦੀ ਤਰੱਕੀ ਅਤੇ ਖੁਸ਼ਹਾਲੀ ਵਿੱਚ ਵਿਸ਼ੇਸ਼ ਯੋਗਦਾਨ ਪਾ ਰਹੇ ਹਨ।

ਸ੍ਰੀ ਸਤਿਗੁਰੂ ਜੀ ਨੇ ਸੰਨ 2005 ਵਿੱਚ ਲੁਧਿਆਣਾ ਵਿਖੇ ਅਪੋਲੋ ਹਸਪਤਾਲ ਖੋਲ੍ਹ ਕੇ ਇੱਕ ਹੋਰ ਮਹਾਨ ਪਰਉਪਕਾਰੀ ਕਾਰਜ ਕੀਤਾ ਹੈ। ਇਸ ਹਸਪਤਾਲ ਦਾ ਉਦਘਾਟਨ ਸ੍ਰੀ ਸਤਿਗੁਰੂ ਜੀ ਨੇ ਆਪਣੇ ਕਰ-ਕਮਲਾਂ ਨਾਲ 28 ਮਾਰਚ ਸੰਨ 2005 ਵਿੱਚ ਕੀਤਾ। ਸਤੰਬਰ ਸੰਨ 2005 ਵਿੱਚ ਇਸ ਹਸਪਤਾਲ ਵਿੱਚ ਹੋਏ ਇੱਕ ਸਮਾਗਮ ਵਿੱਚ ਦੇਸ਼ ਦੇ ਪ੍ਰਧਾਨ ਮੰਤਰੀ ਸ. ਮਨਮੋਹਨ ਸਿੰਘ ਜੀ ਨੇ ਹਿੱਸਾ ਲਿਆ।

ਸ੍ਰੀ ਸਤਿਗੁਰੂ ਜੀ ਦੁਆਰਾ ਕੀਤੇ ਗਏ ਸਾਰੇ ਕੰਮਾਂ ਦਾ ਜੇ ਜ਼ਿਕਰ ਕਰਨ ਲੱਗੀਏ ਤਾਂ ਹਰ ਕੰਮ ਬਾਰੇ ਇੱਕ ਇੱਕ ਪੁਸਤਕ ਤਿਆਰ ਹੋ ਸਕਦੀ ਹੈ।

ਸ੍ਰੀ ਸਤਿਗੁਰੂ ਜੀ ਨੇ ਵਰਲਡ ਪੀਸ ਮੂਵਮੈਂਟ (ਸੰਸਾਰ ਅਮਨ ਲਹਿਰ), ਵਰਲਡ ਵੈਜੀਟੇਰੀਅਨ ਕਾਂਗਰਸ (ਸੰਸਾਰ ਸ਼ਾਕਾਹਾਰੀ ਸੰਗਠਨ) ਅਤੇ ਵਰਲਡ ਰਿਲੀਜਸ ਬ੍ਰਦਰਹੁਡ (ਸੰਸਾਰ ਧਰਮਾਂ ਦਾ ਭਾਈਚਾਰਾ) ਆਦਿ ਕੌਮਾਂਤਰੀ ਸੰਗਠਨਾਂ ਨੂੰ ਭਰਪੂਰ ਸਮਾਂ ਤੇ ਸਹਿਯੋਗ ਦਿੱਤਾ ਹੈ।

ਸੰਗੀਤ, ਬਾਗਬਾਨੀ, ਗਊਪਾਲਣ, ਵਿਸ਼ਵ-ਸ਼ਾਂਤੀ, ਗੱਲ ਕੀ ਹਰ ਖੇਤਰ ਵਿੱਚੋਂ ਸ੍ਰੀ ਸਤਿਗੁਰੂ ਜੀ ਨੂੰ ਦੇਸ਼-ਵਿਦੇਸ਼ ਵਿੱਚ ਵੱਖ-ਵੱਖ ਸੰਸਥਾਵਾਂ ਵੱਲੋਂ ਅਨੇਕ ਮਾਨ-ਸਨਮਾਨ ਭੇਟ ਕੀਤੇ ਗਏ ਹਨ ਅਤੇ ਕੀਤੇ ਜਾ ਰਹੇ ਹਨ।

ਗਊ-ਪਾਲਣ ਅਤੇ ਗਊ ਰੱਖਿਆ ਲਈ ਸਾਰਥਕ ਕਦਮ ਚੁੱਕੇ ਜਾਣ ਕਾਰਣ, ਸ੍ਰੀ ਸਤਿਗੁਰੂ ਜੀ ਨੂੰ ਸੰਨ 1964 ਵਿੱਚ ਹੈਦਰਾਬਾਦ ਵਿਖੇ ਗੋਸੰਵਰਧਨ ਸਮਿਤੀ ਵਲੋਂ 'ਗੋਪਾਲ-ਰਤਨ' ਦੀ ਉਪਾਧੀ ਨਾਲ ਸਨਮਾਨਤ ਕੀਤਾ ਗਿਆ ਸੀ।

15 ਅਗਸਤ ਸੰਨ 2001 ਨੂੰ ਸੁਤੰਤਰਤਾ ਦਿਵਸ ਦੇ ਮੌਕੇ 'ਤੇ ਨਵੀਂ ਦਿੱਲੀ ਵਿਖੇ ਸ੍ਰੀ ਸਤਿਗੁਰੂ ਜੀ ਨੂੰ ਰੂਹਾਨੀਅਤ, ਵਿਸ਼ਵ-ਭਾਈਚਾਰੇ ਅਤੇ ਸੰਸਾਰ ਅਮਨ ਲਈ ਬੇਮਿਸਾਲ ਕਾਰਜ ਕਰਨ ਕਾਰਨ ਵਿਸ਼ਵ-ਹਿੰਦੂ ਪ੍ਰੀਸ਼ਦ ਵੱਲੋਂ 'ਧਰਮ-ਰਤਨ' ਸਨਮਾਨ ਨਾਲ ਸਨਮਾਨਿਤ ਕੀਤਾ ਗਿਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਸਿੱਖੀ ਦਾ ਬਹੁਤਾ ਵਾਧਾ ਹੋਇਆ ਹੈ। ਭਾਰਤ ਦੇਸ਼ ਤੋਂ ਇਲਾਵਾ ਅੱਜ ਦੁਨੀਆਂ ਦੇ ਕਰੀਬ ਸਾਰੇ ਦੇਸ਼ਾਂ ਵਿੱਚ-ਇੰਗਲੈਂਡ, ਕੈਨੇਡਾ, ਥਾਈਲੈਂਡ, ਕੀਨੀਆ, ਤਨਜਾਨੀਆ, ਆਸਟਰੇਲੀਆ ਆਦਿਕ ਵਿੱਚ ਵੱਡੀ ਗਿਣਤੀ ਵਿੱਚ ਨਾਮਧਾਰੀ ਸਿੱਖ ਵਸ ਰਹੇ ਹਨ ਅਤੇ ਪ੍ਰਫੁੱਲਤ ਹੋ ਰਹੇ ਹਨ।

ਸੰਨ 1954 ਵਿੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਚਿੱਤਰਗੁਪਤ ਰੋਡ ਦਿੱਲੀ ਵਿਖੇ, ਸ. ਸੁੱਚਾ ਸਿੰਘ ਦੇ ਘਰ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ, ਉੱਘੇ ਇਤਹਾਸਕਾਰ ਸ. ਨਾਹਰ ਸਿੰਘ ਨੂੰ ਇਹ ਬਚਨ ਆਖੇ, "ਭਾਈ ਨਾਹਰ ਸਿੰਘ ਜੀ, ਵੱਡਾ ਕਾਕਾ ਕਲਾਧਾਰੀ ਚਿੰਤਨਵਾਨ ਹੈ। ਇਹ ਕਾਕਾ ਅਲੌਕਿਕ ਸ਼ਕਤੀਆਂ ਦਾ ਮਾਲਕ ਹੈ। ਇਸ ਦੇ ਸਮੇਂ ਸਿੱਖੀ ਬਹੁਤ ਵਧੇਗੀ।"



16 ਅਕਤੂਬਰ 1997 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੋਏ ਅੱਸੂ ਦੇ ਮੇਲੇ 'ਤੇ ਸੂਬਾ ਸੁਰਿੰਦਰ ਕੌਰ ਖਰਲ, ਸ੍ਰੀ ਸਤਿਗੁਰੂ ਜੀ ਨੂੰ ਆਪਣੀ ਪੁਸਤਕ ਪ੍ਰਕਾਸ਼-ਪੁੰਜ ਭਾਗ ਪਹਿਲਾ ਦਾ ਸੈੱਟ ਮੱਥਾ ਟੇਕਦੇ ਹੋਏ। ਇਹ ਪੁਸਤਕ ਸੰਤ ਵਰਿਆਮ ਸਿੰਘ ਰਤਵਾੜਾ ਸਾਹਿਬ ਵਾਲਿਆਂ ਵੱਲੋਂ ਰੀਲੀਜ਼ ਕੀਤੀ ਗਈ ਸੀ।



ਸੂਬਾ ਸੁਰਿੰਦਰ ਕੌਰ ਖਰਲ






**Vad Partapi Satguru** by **Suba Surinder Kaur Kharal**
Namdhari Engg. Works, Kurali Road, Roop Nagar-140001 (Pb.) India
Mob: 98157-03588, 94173-76345, 94631-01345, 94172-73345
Published by **Lokgeet Parkashan**, S.C.O. 26-27, Sector 34-A, Chandigarh,
Ph.: 0172-5077427, 5077428 Type Setting & Design **PCIS**
Printed & bound at Unistar Books (Printing Unit)
e-mail: pcis@rediffmail.com, unistar_mark@rediffmail.com,
**Ludhiana** : Punjabi Bhawan • 98154 71219




₹ 50/-